



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ਅਨੁਵਾਦਕ

ਹਰਿ ਭਜਨ ਸਿੰਘ

ਦੇਵਰਾਜ ਚਾਨਣਾ





ਨਵਯੁਗ ਪਬਲਿਸ਼ਰਜ਼, ਚਾਂਦਨੀ ਚੌਕ, ਦਿੱਲੀ-੬

# ਤਤਕਰਾ

ਤਤਕਰਾ ੫—੭

ਭੂਮਿਕਾ ੯—੨੪

ਰਿਗ੍ਵੇਦ ਦਾ ਕਾਲ-ਨਿਰਣਾ—੧੨, ਰਿਗ੍ਵੇਦ ਦਾ ਰਚਨਾ-ਕ੍ਰਮ—੧੪, ਸੂਕ੍ਤਾਂ-ਮੰਤਰਾਂ ਦੀ ਵੰਡ—੧੪, ਰਿਗ੍ਵੇਦ ਦੀ ਭਾਸ਼ਾ—੧੫, ਸੂਕ੍ਤ, ਮੰਤ੍ਰ ਅਤੇ ਰਿਸ਼ੀ—੧੬, ਦੇਵੀ-ਦੇਵਤੇ—੧੭, ਵੈਦਿਕ ਸਮਾਜ—੧੯, ਰਿਗ੍ਵੇਦ ਦੀ ਵਿਆਖਿਆ—੨੧, ਰਿਗ੍ਵੇਦ ਦੀ ਕਵਿਤਾ—੨੨ ।

ਅਨੁਵਾਦ ੨੫-੭੨

੧. ਅਗਨਿ ਦੇਵ, I–1 ੨੫
੨. ਇੰਦਰ ਦੇਵਤਾ, I–32 ੨੯
੩. ਪੂਸ਼ਨ ਦੇਵਤਾ, I–42 ੩੨
੪. ਉਸ਼ਾ, I–92 ੩੪
੫. ਵਿਸ਼ਵਾਮਿੱਤਰ ਅਤੇ ਦੋ ਨਦੀਆਂ, III–33 ੩੮
੬. ਜਲ-ਉਸਤਤਿ, VII–49 ੪੦
੭. ਅਸ਼ਿਨੀ-ਉਸਤਤਿ, VII–71 ੪੧
੮. ਦਸਾਂ ਰਾਜਿਆਂ ਦਾ ਜੁਧ, VII–83 ੪੩
੯. ਵਰੁਣ ਦੇਵ, VII–86 ੪੬
੧੦. ਵਰੁਣ ਦੇਵਤਾ, VII–88 ੪੬
੧੧. ਡੱਡੂ, VII–103 ੪੮
੧੨. ਵਖੋ ਵਖ ਖਿਆਲ, IX–42 ੫੦
੧੩. ਯਮ-ਯਮੀ, X–10 ੫੧
੧੪. ਜੁਆਰੀ, X–34 ੫੪
੧੫ ਉਰਵਸ਼ੀ-ਪੁਰੂਰਵਾ, X–95 ੫੭

੧੬. ਦਾਨ-ਉਸਤਤਿ, X–117 ੬੧
੧੭. ਸੋਮ-ਸਲਾਹੁਤਾ, X–19 ੬੩
੧੮. ਰਾਤ, X–127 ੬੫
੧੯. ਨਾਸਦੀਯ ਸੂਕ੍ਤ, X–129 ੬੭
੨੦. ਤਪੀਆ ਜਟਧਾਰੀ, X–136 ੬੯
੨੧. ਬਨ-ਦੇਵੀ, X–146 ੭੧
੨੨. ਇਕ-ਸੁਰਤਾ, X–191 ੭੨

ਨੋਟ ੭੩–੧੦੦

ਅਗਨਿ ਦੇਵ—੭੫, ਇੰਦਰ ਦੇਵਤਾ—੭੭, ਪੂਸ਼ਨ ਦੇਵਤਾ—੭੯, ਉਸ਼ਾ—੮੦, ਵਿਸ਼ਵਾਮਿੱਤਰ ਅਤੇ ਦੋ ਨਦੀਆਂ—੮੧, ਜਲ-ਉਸਤਤਿ—੮੨, ਅਸ਼੍ਵਿਨੀ ਉਸਤਤਿ—੮੩, ਦਸਾਂ ਰਾਜਿਆਂ ਦਾ ਜੁੱਧ—੮੪, ਵਰੁਣ—੮੫, ਡੱਡੂ—੮੭, ਵਖੋ ਵਖ ਖਿਆਲ—੮੯, ਯਮ-ਯਮੀ—੮੯, ਜੁਆਰੀ—੯੧, ਉਰਵਸ਼ੀ-ਪੁਰੂਰਵਾ—੯੨, ਦਾਨ-ਉਸਤਤਿ—੯੪, ਸੋਮ-ਸਲਾਹੁਤਾ—੯੫, ਰਾਤ—੯੭, ਨਾਸਦੀਯ-ਸੂਕ੍ਤ—੯੭, ਤਪੀਆ ਜਟ-ਧਾਰੀ—੯੯, ਬਨ-ਦੇਵੀ—੧੦੦, ਇਕ-ਸੁਰਤਾ—੧੦੦ ।

# ਭੂਮਿਕਾ

**ਰਿਗ੍ਵੇਦ** ਸੰਸਾਰ ਦੀਆਂ ਸਭ ਤੋਂ ਪੁਰਾਣੀਆਂ ਪੁਸਤਕਾਂ ਵਿਚ ਗਿਣਿਆ ਜਾਂਦਾ ਹੈ । ਕਵਿਤਾ ਦੀ ਪੁਸਤਕ ਵਜੋਂ ਇਹ ਸ਼ਾਇਦ ਸੰਸਾਰ ਦੀ ਪ੍ਰਾਚੀਨਤਮ ਕਿਰਤ ਹੋਵੇ । ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਭਾਰਤ-ਵਾਸੀਆਂ ਦੀ ਸਭ ਤੋਂ ਪ੍ਰਾਚੀਨ ਪੁਸਤਕ ਹੈ । ਇਸ ਗ੍ਰੰਥ ਦਾ ਪ੍ਰਧਾਨ ਵਿਸ਼ਾ ਹੈ ਵਖ ਵਖ ਦੇਵੀ-ਦੇਵਤਿਆਂ ਦੀਆਂ ਉਸਤਤਾਂ, ਜਿਨ੍ਹਾਂ ਵਿਚ ਅਗਨੀ ਅਤੇ ਇੰਦਰ ਸਭ ਤੋਂ ਉੱਘੇ ਹਨ । ਇਨ੍ਹਾਂ ਦੀ ਪ੍ਰਧਾਨਤਾ ਦਾ ਅਨੁਮਾਨ ਇਸ ਗੱਲ ਤੋਂ ਲਗ ਜਾਂਦਾ ਹੈ ਕਿ ਲਗਭਗ ਪੰਜਤਾਲੀ ਫ਼ੀ ਸਦੀ ਉਸਤਤਾਂ ਇਨ੍ਹਾਂ ਦੋ ਦੇਵਤਿਆਂ ਲਈ ਹਨ । ਇਨ੍ਹਾਂ ਉਸਤਤਾਂ ਵਿਚ ਆਮ ਤੌਰ 'ਤੇ ਧਨ-ਦੌਲਤ ਲਈ ਬੇਨਤੀ ਕੀਤੀ ਗਈ ਹੈ । ਉਸ ਸਮੇਂ ਦੇ ਲੋਕ ਤਕੜੇ ਪੁੱਤਰਾਂ ਅਤੇ ਗਊਆਂ ਲਈ ਬਹੁਤ ਤਾਂਘਦੇ ਸਨ । ਉਸਤਤਿ ਕਰਨ ਵਾਲਾ ਇਹ ਦਾਤਾਂ ਆਪਣੇ ਅਤੇ ਆਪਣੇ ਜਜਮਾਨ ਲਈ ਮੰਗਦਾ ਹੈ, ਪਰ ਇਹ ਵੀ ਸਪੱਸ਼ਟ ਹੈ ਕਿ ਉਸਤਤਿ-ਕਰਤਾ ਅਤੇ ਯਜਮਾਨ ਅਸਲੋਂ ਅੱਡੋ ਅੱਡ ਨਹੀਂ ਹਨ ਅਤੇ ਇਕ ਦੂਜੇ ਦੀ ਥਾਂ ਲੈ ਸਕਦੇ ਹਨ । ਇਸ ਤੋਂ ਛੁਟ ਇਸ ਵੇਦ ਵਿਚ ਕੁਝ ਸੰਸਾਰਕ ਵਿਸ਼ਿਆਂ ਦਾ ਵਰਣਨ ਮਿਲਦਾ ਹੈ, ਜਿਵੇਂ ਜੂਆ, ਦਾਨ, ਗਿਆਨ ਆਦਿ । ਇਸ ਤੋਂ ਛੁਟ ਕੁਝ 'ਇਤਿਹਾਸਕ' ਵਾਰਤਾਵਾਂ ਵੀ ਮਿਲਦੀਆਂ ਹਨ — ਜਿਵੇਂ ਪੁਰੂਰਵਾ ਅਤੇ ਉਰਵਸ਼ੀ ਦਾ ਸੰਵਾਦ; ਯਮੀ-ਯਮ ਦਾ ਵਾਰਤਾਲਾਪ । ਇਸ ਸੰਗ੍ਰਹਿ ਵਿਚ ਸਾਡਾ ਜਤਨ ਪਾਠਕਾਂ ਨੂੰ ਸਾਰੀ ਪੁਸਤਕ ਦਾ ਕੁਝ ਅੰਦਾਜ਼ਾ ਦਿਵਾਉਣ ਦਾ ਰਿਹਾ ਹੈ । ਇਹ ਠੀਕ ਹੈ ਕਿ ਹਜ਼ਾਰ ਤੋਂ ਵਧ ਸੂਕ੍ਤਾਂ ਵਿਚੋਂ ਬਾਈ ਸੂਕ੍ਤ ਕਾਫ਼ੀ ਨਹੀਂ, ਪਰ ਸਾਡੀ ਰੀਝ ਰਹੀ ਹੈ ਕਿ ਇਹ ਚੋਣ ਕਾਫ਼ੀ ਹੱਦ ਤੀਕ ਸਾਰੇ ਰਿਗ੍ਵੇਦ ਦੀ ਪ੍ਰਤੀਨਿਧ ਹੋਵੇ ।

ਮੰਤਰਾਂ ਦਾ ਅਨੁਵਾਦ ਕਰਨ ਵੇਲੇ ਸਾਨੂੰ ਇਸ ਗੱਲ ਦਾ ਸਦਾ ਧਿਆਨ ਰਿਹਾ ਹੈ ਕਿ ਛੇਵੀਂ ਸਦੀ ਈਸਾ-ਪੂਰ੍ਵ ਵਿਚ ਵੀ ਇਨ੍ਹਾਂ ਦੇ ਸਮਝਣ ਵਿਚ ਕਾਫ਼ੀ ਔਕੜਾਂ ਆਉਂਦੀਆਂ ਸਨ । ਉਸ ਜੁਗ ਵਿਚ ਰਚੀ ਆਪਣੀ ਪੁਸਤਕ **ਨਿਰੁਕ੍ਤ** ਵਿਚ ਯਾਸ੍ਕ ਨੇ ਇਸ ਔਕੜ ਨੂੰ ਇਸ ਪੁਸਤਕ ਦੇ ਲਿਖੇ ਜਾਣ ਦਾ ਮੁਖ ਕਾਰਨ ਦੱਸਿਆ ਹੈ, ਕਿਉਂਕਿ ਉਸ ਸਮੇਂ ਵੀ ਲੋਕ-ਭਾਸ਼ਾ ਅਤੇ ਵੇਦ-ਭਾਸ਼ਾ ਵਿਚ ਬੜਾ ਅੰਤਰ ਆ ਚੁਕਾ ਸੀ । ਪਿੱਛੋਂ ਇਹ ਅੰਤਰ ਵਧਦਾ ਹੀ ਗਿਆ । ਮਧ-ਜੁਗ ਵਿਚ ਬਦੇਸ਼ੀ ਹਮਲਿਆਂ ਵਜੋਂ ਜਦ ਪ੍ਰਾਚੀਨ ਸਾਹਿਤ ਦੇ ਪੜ੍ਹਨ-ਪੜ੍ਹਾਉਣ ਦੀ ਪਰੰਪਰਾ ਬੁਰੀ ਤਰ੍ਹਾਂ ਟੁੱਟੀ, ਤਾਂ ਵੇਦ-ਮੰਤਰਾਂ ਦੇ

ਸਮਝਣ ਵਿਚ ਆਉਣ ਵਾਲੀਆਂ ਔਕੜਾਂ ਹੋਰ ਵੀ ਵਧ ਗਈਆਂ। ਓੜਕ ਵਿਜੈਨਗਰ ਦੇ ਰਾਜਿਆਂ ਦੀ ਛਤਰ-ਛਾਇਆ ਹੇਠ ਸਾਯਣ ਨੇ ਕਈ ਵਿਦਵਾਨ ਇਕੱਠੇ ਕਰ ਚਾਰੇ ਵੇਦਾਂ ਦੇ ਜੋ 'ਭਾਸ਼੍ਯ' ਲਿਖੇ, ਉਨ੍ਹਾਂ ਸਦਕਾ ਵੇਦ-ਮੰਤਰਾਂ ਦੇ ਪੜ੍ਹਨ-ਪੜ੍ਹਾਉਣ ਦੀ ਪਰੰਪਰਾ ਫੇਰ ਬਲਵਾਨ ਹੋਈ। ਉੱਨ੍ਹੀਵੀਂ ਸਦੀ ਦੇ ਸ਼ੁਰੂ ਵਿਚ 'ਪੂਰਬ' ਦੀਆਂ ਹੋਰ ਭਾਸ਼ਾਵਾਂ ਦੇ ਸਾਹਿਤ ਵਾਂਗ ਜਦ ਯੂਰਪੀਨ ਵਿਦਵਾਨਾਂ ਨੇ ਭਾਰਤ ਦੇ ਪ੍ਰਾਚੀਨ ਸਾਹਿਤ ਵਿਚ ਦਿਲਚਸਪੀ ਲੈਣੀ ਸ਼ੁਰੂ ਕੀਤੀ, ਤਾਂ ਵੇਦ ਨੂੰ ਸਮਝਣ ਲਈ ਉਨ੍ਹਾਂ ਨੂੰ ਵੀ ਸਾਯਣ ਦੇ ਲਿਖੇ 'ਭਾਸ਼੍ਯ" ਹੀ ਵਧੇਰੇ ਕਰ ਕੇ ਸਹਾਈ ਹੋਏ। ਪਰ ਸੰਸਕ੍ਰਿਤ ਦੇ ਨਾਲ ਹੀ ਪ੍ਰਾਚੀਨ ਫ਼ਾਰਸੀ, ਯੂਨਾਨੀ, ਲਾਤੀਨੀ, ਗੋਥਿਕ, ਸ੍ਲੈਵਾਨਿਕ ਅਤੇ ਲਿਥੂਆਨੀਅਨ ਭਾਸ਼ਾਵਾਂ ਦੇ ਅਧਿਅਨ ਨੇ ਵੇਦ-ਮੰਤਰਾਂ ਦੇ ਸਮਝਣ ਲਈ ਇਕ ਹੋਰ ਰਸਤਾ ਖੋਲ੍ਹ ਦਿੱਤਾ। ਸੰਖੇਪ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਅਜ ਵੇਦ ਦਾ ਅਧਿਅਨ ਜਿਸ ਆਧਾਰ ਉਤੇ ਹੋ ਰਿਹਾ ਹੈ, ਉਸ ਵਿਚ ਇਕ ਪਾਸੇ ਪ੍ਰਾਚੀਨ-ਭਾਸ਼੍ਯ ਪਰੰਪਰਾ ਅਤੇ ਦੂਜੇ ਪਾਸੇ ਆਧੁਨਿਕ ਭਾਸ਼ਾ-ਸ਼ਾਸਤਰੀ ਪਰੰਪਰਾ ਦਾ ਦਖ਼ਲ ਹੈ। ਵੇਦਾਂ ਬਾਰੇ ਕੰਮ ਕਰ ਰਹੇ ਵਿਦਵਾਨਾਂ ਦੀ ਬਹੁ-ਗਿਣਤੀ ਇਸੇ ਆਧਾਰ 'ਤੇ ਆਪਣਾ ਅਧਿਅਨ ਚਲਾ ਰਹੀ ਹੈ। ਅਸਾਂ ਵੀ ਵੇਦ-ਮੰਤਰਾਂ ਦੇ ਅਰਥ ਸਮਝਣ ਲਈ ਇਸੇ ਮਤ ਨੂੰ ਪਰਵਾਨ ਕੀਤਾ ਹੈ।

## ਰਿਗ੍ਵੇਦ ਦਾ ਕਾਲ-ਨਿਰਣਾ

ਰਿਗ੍ਵੇਦ ਦਾ ਕਾਲ-ਨਿਰਣਾ ਕਰਨ ਵੇਲੇ ਸਭ ਤੋਂ ਪਹਿਲਾਂ ਇਹ ਗੱਲ ਧਿਆਨ ਵਿਚ ਰਖਣੀ ਚਾਹੀਦੀ ਹੈ ਕਿ ਇਸ ਦਾ ਫ਼ੈਸਲਾ ਇਸ ਗੱਲ ਨਾਲ ਅਟੁੱਟ ਤੌਰ 'ਤੇ ਜੁੜਿਆ ਹੋਇਆ ਹੈ ਕਿ ਆਰੀਆ ਲੋਕ ਹਿੰਦੁਸਤਾਨ ਦੇ ਮੁੱਢ ਤੋਂ ਹੀ ਵਾਸੀ ਸਨ ਜਾਂ ਉਹ ਕਿਸੇ ਬਾਹਰਲੇ ਦੇਸ ਤੋਂ ਆਏ। ਸਾਡੇ ਦੇਸ ਦੇ ਪ੍ਰਾਚੀਨ ਵਿਦਵਾਨਾਂ ਨੇ ਇਸ ਗੱਲ ਉਤੇ ਕੋਈ ਚਾਨਣਾ ਨਹੀਂ ਪਾਇਆ। ਉਨ੍ਹਾਂ ਦੀਆਂ ਕਿਰਤਾਂ ਦੇ ਅਧਿਅਨ ਤੋਂ ਇਹੋ ਅਨੁਮਾਨ ਲਗਦਾ ਹੈ ਕਿ ਉਹ ਆਪਣੇ ਪੁਰਖਿਆਂ ਨੂੰ ਇਸੇ ਦੇਸ ਦੀ ਸੰਤਾਨ ਸਮਝਦੇ ਸਨ। ਇਸ ਹਾਲਤ ਵਿਚ ਸਾਡੀ ਪੁਰਾਣੀ ਭਾਸ਼ਾ, ਵੈਦਿਕ-ਸੰਸਕ੍ਰਿਤ ਨਾਲ ਮਿਲਦੀਆਂ ਭਾਸ਼ਾਵਾਂ ਬੋਲਣ ਵਾਲੇ ਲੋਕਾਂ ਬਾਰੇ ਇਹੋ ਕਿਹਾ ਜਾ ਸਕਦਾ ਹੈ ਕਿ ਉਹ ਏਥੋਂ ਬਾਹਰ ਗਏ ਹੋਣਗੇ ਅਤੇ ਰਿਗ੍ਵੇਦ ਦਾ ਰਚਨਾ-ਕਾਲ ਕਾਫ਼ੀ ਪਿਛਾਂਹ ਲਿਜਾਇਆ ਜਾ ਸਕਦਾ ਹੈ। ਪਰ ਕੁਝ ਵਿਦਵਾਨ ਅਜਿਹੇ ਵੀ ਹਨ ਜਿਵੇਂ (ਸੁਰਗਵਾਸੀ ਤਿਲਕ ਅਤੇ ਜਾਕੋਬੀ) ਜੋ ਭਾਰਤੀ ਆਰੀਆਂ ਨੂੰ ਬਾਹਰੋਂ ਆਇਆ ਮੰਨ ਕੇ ਵੀ ਨਕ੍ਸ਼ਤਰਾਂ ਦੀ ਗਤੀ ਦੇ ਹਿਸਾਬ ਅਨੁਸਾਰ ਰਿਗ੍ਵੇਦ ਦਾ ਰਚਨਾ-ਕਾਲ ਕਾਫ਼ੀ ਪਿਛਾਂਹ (੬੦੦੦ ਜਾਂ ੪੫੦੦ ਈਸਾ ਪੂਰ੍ਵ) ਲੈ ਗਏ ਹਨ। ਤੀਜਾ ਵਰਗ ਉਨ੍ਹਾਂ ਲੋਕਾਂ ਦਾ ਹੈ, ਜੋ ਹਿੰਦੁਸਤਾਨੋਂ ਬਾਹਰ ਵਸਦੇ, ਪਰ ਸੰਸਕ੍ਰਿਤ ਨਾਲ ਰਲਦੀਆਂ ਭਾਸ਼ਾਵਾਂ ਬੋਲਣ ਵਾਲੇ ਲੋਕਾਂ ਦੇ ਭਾਰਤੀ ਲੋਕਾਂ ਨਾਲ ਆਪਸੀ ਰਿਸ਼ਤੇ ਦੇ ਸਵਾਲ ਦਾ ਹਲ ਇਸ ਆਧਾਰ ਉੱਤੇ ਕਰਦੇ ਹਨ ਕਿ ਇਹ ਸਭ ਲੋਕ ਭਾਰਤੋਂ ਬਾਹਰ ਦੇ ਕਿਸੇ ਇਲਾਕੇ ਤੋਂ ਸਭ ਪਾਸੀਂ ਗਏ ਅਤੇ ਇਸ ਲਈ ਕਿਸੇ ਖ਼ਾਸ ਜੁਗ ਵਿਚ

ਹਿੰਦੁਸਤਾਨ ਅੰਦਰ ਦਾਖ਼ਲ ਹੋਏ । ਇਨ੍ਹਾਂ ਵਿਦਵਾਨਾਂ ਦੇ ਮਤ ਅਨੁਸਾਰ (ਅਤੇ ਇਸ ਵੇਲੇ ਬਹੁ-ਗਿਣਤੀ ਇਸੇ ਮਤ ਦੀ ਹੈ) ਆਰੀਆਂ ਦਾ ਭਾਰਤ-ਪ੍ਰਵੇਸ਼ ੧੬੦੦-੧੫੦੦ ਈਸਾ ਪੂਰਵ ਤੋਂ ਪਹਿਲਾਂ ਨਹੀਂ ਹੋ ਸਕਦਾ।

ਇਹ ਤਿਥੀ ਕੁਝ ਹੋਰ ਗਵਾਹੀਆਂ ਨਾਲ ਵੀ ਮੇਲ ਖਾਂਦੀ ਹੈ :

੧. ਏਸ਼ੀਆ ਮਾਈਨਰ ਵਿਚ ਕੁਝ ਮਿੱਟੀ-ਲੇਖ ਮਿਲੇ ਹਨ। ਉਨ੍ਹਾਂ ਦੀ ਤਿਥੀ ੧੪੦੦ ਈਸਾ ਪੂਰਵ ਨੀਯਤ ਕੀਤੀ ਗਈ ਹੈ । ਇਨ੍ਹਾਂ ਲੇਖਾਂ ਉਪਰ ਉਸ ਸਮੇਂ ਦੇ ਰਾਜਿਆਂ ਦੇ ਆਪਸੀ ਅਹਿਦ ਲਿਖੇ ਮਿਲੇ ਹਨ, ਇਨ੍ਹਾਂ ਰਾਜਿਆਂ ਨੇ ਅਹਿਦ ਨਾ ਤੋੜਨ ਲਈ ਇੰਦਰ, ਵਰੁਣ, ਆਦਿ ਦੇਵਤਿਆਂ ਦੀ ਸਹੁੰ ਚੁਕੀ ਹੈ। ਇਹ ਗਲ ਇਸ ਤਿਥੀ ਨਾਲ ਮੇਲ ਖਾ ਜਾਂਦੀ ਹੈ, ਕਿਉਂਕਿ ਮਧ-ਏਸ਼ੀਆ ਦੇ ਕਿਸੇ ਹਿੱਸੇ ਤੋਂ ਚਲੇ ਆਰੀਆ ਕਬੀਲੇ ਸੌ ਦੋ ਸੌ ਵਰ੍ਹਿਆਂ ਵਿਚ ਏਸ਼ੀਆ ਮਾਈਨਰ ਤੀਕ ਵੀ ਪੁਜ ਗਏ ਹੋਣਗੇ।

੨. ਯੂਰਪ ਦੇ ਦੇਸਾਂ ਵਿਚ, ਜਿਵੇਂ ਯੂਨਾਨ ਵਿਚ, ਇਨ੍ਹਾਂ ਦੇ ਪ੍ਰਵੇਸ਼ ਦੀ ਤਿਥੀ, ਜੋ ੧੦੦੦-੧੨੦੦ ਈਸਾ ਪੂਰਵ ਤੀਕ ਜਾਂਦੀ ਹੈ, ਇਸ ਨਾਲ ਮੇਲ ਖਾਂਦੀ ਹੈ।

੩. ਸਾਡੇ ਗਵਾਂਢੀ ਦੇਸ ਈਰਾਨ ਦੇ ਪਾਰਸੀਆਂ ਦੀ ਧਰਮ-ਪੁਸਤਕ **ਅਵੇਸ੍ਤਾ** ਦੀ ਤਿਥੀ, ਜੋ ਬਹੁ-ਗਿਣਤੀ ਦੇ ਮਤ ਅਨੁਸਾਰ ੬੦੦-੮੦੦ ਈਸਾ ਪੂਰਵ ਤੋਂ ਪਿਛਾਂਹ ਨਹੀਂ ਜਾਂਦੀ, ਅਤੇ ਜਿਸ ਦੇ ਮੰਤਰਾਂ ਨਾਲ **ਰਿਗ੍ਵੇਦ** ਦੇ ਮੰਤਰ ਬੜੀ ਹੱਦ ਤੀਕ ਮਿਲਦੇ ਹਨ, ਵੀ ਇਸ ਨਾਲ ਮੇਲ ਖਾ ਸਕਦੀ ਹੈ।

੪. ਅਜ ਕਲ੍ਹ ਮਧ-ਏਸ਼ੀਆ ਵਿਚ ਖੁਦਾਈ ਦਾ ਜੋ ਕੰਮ ਸੋਵੀਅਤ ਯੂਨੀਅਨ ਦੇ ਵਿਦਵਾਨ ਕਰ ਰਹੇ ਹਨ, ਉਨ੍ਹਾਂ ਦਾ ਮਤ ਵੀ ਇਹੀ ਹੈ ਕਿ ਅਜਿਹੇ ਕਬੀਲੇ ਵਾਰੀ ਵਾਰੀ ਇਕ ਪਾਸੇ ਭਾਰਤ ਵਿਚ ਦਾਖ਼ਲ ਹੋਏ, ਦੂਜੇ ਪਾਸੇ ਈਰਾਨ ਵਿਚ, ਤੀਜੇ ਪਾਸੇ ਰੂਸ ਵਲ ਵਧੇ ਅਤੇ ਚੌਥੇ ਪਾਸੇ ਏਸ਼ੀਆ ਮਾਈਨਰ ਵਿਚੋਂ ਲੰਘਦੇ ਹੋਏ ਯੂਰਪ ਵਿਚ ਫੈਲ ਗਏ, ਆਦਿ।

ਇਨ੍ਹਾਂ ਦਲੀਲਾਂ ਵਿਚੋਂ ਪਹਿਲੀਆਂ ਤਿੰਨੇ ਦਲੀਲਾਂ ਜਾਂ ਉਹੋ ਜਿਹੀਆਂ ਹੋਰ ਦਲੀਲਾਂ ਦੇ ਜਵਾਬ ਵਜੋਂ ਕਾਫ਼ੀ ਕੁਝ ਕਿਹਾ ਜਾ ਸਕਦਾ ਹੈ, ਪਰ ਆਰਕਿਆਲੋਜੀ ਦੀ ਗਵਾਹੀ ਕੱਟੀ ਨਹੀਂ ਜਾ ਸਕਦੀ । ਇਸ ਲਈ ਸ਼ਾਇਦ ਜਲਦੀ ਹੀ ਇਸੇ ਮਤ ਨੂੰ ਸਰਬ-ਸੰਮਤੀ ਨਾਲ ਸ੍ਵੀਕਾਰ ਕਰਨਾ ਪਵੇ। ਪਰ ਫੇਰ ਵੀ ਕੁਝ ਸਵਾਲਾਂ ਦਾ ਜਵਾਬ ਲਭਣਾ ਪਵੇਗਾ : ਮਿਸਾਲ ਲਈ ਤਾਲੂ ਤੋਂ ਬੋਲੇ ਜਾਣ ਵਾਲੇ ਅੱਖਰਾਂ ਦੀ ਸਮੱਸਿਆ। ਭਾਰਤੀ ਭਾਸ਼ਾਵਾਂ ਵਿਚ ਟ, ਠ, ਡ, ਢ, ਣ ਆਦਿ ਜੋ ਅੱਖਰ ਹਨ, ਉਹ ਯੂਨਾਨੀ, ਲਾਤੀਨੀ, ਪ੍ਰਾਚੀਨ, ਫ਼ਾਰਸੀ, ਆਦਿ ਭਾਸ਼ਾਵਾਂ ਵਿਚ ਨਹੀਂ ਮਿਲਦੇ, ਪਰ **ਰਿਗ੍ਵੇਦ** ਦੇ ਪ੍ਰਾਚੀਨਤਮ ਭਾਗ ਵਿਚ ਵੀ ਉਹ ਮੌਜੂਦ ਹਨ। ਜੇ ਇਹ ਲੋਕ ਬਾਹਰੋਂ ਆਏ ਤਾਂ ਇਹ ਮੰਨਣਾ ਪਵੇਗਾ ਕਿ ਰਿਗ੍ਵੇਦ, ਸਾਰੇ ਦਾ ਸਾਰਾ, ਭਾਰਤ ਵਿਚ ਹੀ ਰਚਿਆ ਗਿਆ । ਉਸ ਹਾਲਤ ਵਿਚ **ਅਵੇਸ੍ਤਾ** ਦੇ ਮੰਤਰਾਂ ਦਾ, ਇਸ ਦੇ ਮੰਤਰਾਂ ਨਾਲ ਇਕ-ਰੂਪ ਹੋਣਾ ਇਕ ਸਮੱਸਿਆ ਬਣ ਜਾਂਦੀ ਹੈ।

ਸੋ, ਇਸ ਮਤ ਦੇ ਆਧਾਰ ਉਤੇ ਕਿ ਵੈਦਿਕ-ਸੰਸਕ੍ਰਿਤ ਭਾਸ਼ਾਵਾਂ ਬੋਲਣ ਵਾਲੇ ਇਹ ਲੋਕ ਭਾਰਤ ਵਿਚ ਬਾਹਰ ਤੋਂ ਆਏ — ਰਿਗ੍ਵੇਦ ਦੇ ਮੰਤਰਾਂ ਦਾ ਰਚਨਾ-ਕਾਲ ਹਾਲੀਂ ੧੯੦੦ ਈਸਾ-ਪੂਰ੍ਵ ਤੋਂ ਪਿਛਾਂਹ ਨਹੀਂ ਲਿਜਾਇਆ ਜਾ ਸਕਦਾ। ਇਥੇ ਇਹ ਸਪੱਸ਼ਟ ਕਰ ਦੇਣਾ ਚਾਹੀਦਾ ਹੈ ਕਿ ਇਹ ਲੋਕ ਆਪਣੇ ਆਪ ਨੂੰ 'ਆਰੀਆ' ਸੱਦਦੇ ਸਨ, ਪਰ ਉਸ ਤੋਂ **ਕਦੀ ਵੀ** ਨਸਲ ਦਾ ਅਰਥ ਨਹੀਂ ਲਿਆ ਗਿਆ। ਉਸ ਤੋਂ ਭਾਵ ਇਕੋ ਜਿਹੀਆਂ ਜ਼ਬਾਨਾਂ ਬੋਲਣ ਵਾਲਿਆਂ ਦਾ ਹੀ ਲਿਆ ਜਾਂਦਾ ਰਿਹਾ ਹੈ।

### ਰਿਗ੍ਵੇਦ ਦਾ ਰਚਨਾ-ਕ੍ਰਮ:

ਰਿਗ੍ਵੇਦ ਦੇ ਰਚਨਾ-ਕ੍ਰਮ ਨੂੰ ਦੋ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ। ਇਕ ਉਸ ਦੇ ਮੰਤਰਾਂ ਦੀ ਰਚਨਾ ਬਾਰੇ ਅਤੇ ਦੂਜੇ ਉਨ੍ਹਾਂ ਦਾ ਇਕ ਪੁਸਤਕ ਵਿਚ ਇਕੱਠਿਆਂ ਕੀਤੇ ਜਾਣ ਬਾਰੇ। ਜਿਥੋਂ ਤੀਕ ਪਹਿਲੀ ਗੱਲ ਦਾ ਸੰਬੰਧ ਹੈ, ਰਿਗ੍ਵੈਦਿਕ ਮੰਤਰਾਂ ਦੇ ਕਰਤਾ ਕੁਝ ਰਿਸ਼ੀ ਆਪ ਕਹਿੰਦੇ ਹਨ ਕਿ ਕਈ ਰਿਸ਼ੀ ਉਨ੍ਹਾਂ ਤੋਂ ਪਹਿਲਾਂ ਮੰਤਰਾਂ ਦੀ ਰਚਨਾ ਕਰ ਗਏ ਹਨ। ਅਰਥਾਤ ਇਹ ਨਿਰਸੰਦੇਹ ਹੈ ਕਿ ਮੰਤਰਾਂ ਦੀ ਰਚਨਾ ਲੰਮੇ ਸਮੇਂ ਵਿਚ ਹੋਈ, ਜਿਸ ਵਿਚ ਕਈ ਪੀੜ੍ਹੀਆਂ ਨੇ ਹਿੱਸਾ ਲਿਆ, ਭਾਵੇਂ ਇਹ ਦਸਣਾ ਅਸੰਭਵ ਹੈ ਕਿ ਇਹ ਕਾਲ ਕਿੰਨਾ ਲੰਮਾਂ ਸੀ। ਉਸ ਪਿੱਛੋਂ ਇਨ੍ਹਾਂ ਰਚਨਾਵਾਂ ਨੂੰ ਇਕ ਪੁਸਤਕ ਵਿਚ ਇਕੱਠਿਆਂ ਕੀਤਾ ਗਿਆ, ਜਿਸ ਨੂੰ **ਸੰਹਿਤਾ** ਦਾ ਨਾਮ ਮਿਲਿਆ — **ਸੰਹਿਤਾ** ਦਾ ਭਾਵ ਹੀ 'ਇਕੱਠਿਆਂ ਕੀਤੇ' ਤੋਂ ਹੈ।

ਭਾਸ਼ਾ-ਵਿਗਿਆਨ ਦੀ ਰੋਸ਼ਨੀ ਵਿਚ ਵੀ ਇਹੋ ਮਤ ਠੀਕ ਲਗਦਾ ਹੈ ਕਿਉਂਕਿ ਇਸ ਅਨੁਸਾਰ, ਅਰਥਾਤ ਭਾਸ਼ਾ ਨਵੀਂ ਹੈ ਜਾਂ ਪੁਰਾਣੀ, ਇਸ ਅਨੁਸਾਰ, ਰਿਗ੍ਵੇਦ ਦੇ ਘਟੋ ਘਟ ਤਿੰਨ ਭਾਗ ਕੀਤੇ ਜਾਂਦੇ ਹਨ। ਪਹਿਲਾ ਹਿੱਸਾ ਹੈ ਦੂਜੇ ਤੋਂ ਲੈ ਕੇ ਸੱਤਵੇਂ ਮੰਡਲ ਤੀਕ, ਜਿਸ ਨਾਲ ਨੌਵਾਂ ਮੰਡਲ ਜੋੜਿਆ ਜਾਂਦਾ ਹੈ। ਉਸ ਪਿਛੋਂ ਆਉਂਦਾ ਹੈ ਅੱਠਵਾਂ ਮੰਡਲ ਅਤੇ ਸਭ ਤੋਂ ਪਿਛੋਂ ਪਹਿਲੇ ਅਤੇ ਦਸਵੇਂ ਮੰਡਲ ਦੇ ਮੰਤਰ ਰਖੇ ਜਾਂਦੇ ਹਨ।

### ਸੂਕ੍ਤਾਂ-ਮੰਤਰਾਂ ਦੀ ਵੰਡ :

ਦੂਜੇ ਤੋਂ ਸੱਤਵੇਂ ਮੰਡਲ ਤੀਕ, ਹਰ ਇਕ ਮੰਡਲ ਕਿਸੇ ਇਕ ਰਿਸ਼ੀ ਅਤੇ ਉਸ ਦੇ ਪਰਿਵਾਰ ਦੇ ਲੋਕਾਂ ਦੀ ਰਚਨਾ ਹੈ। ਇਨ੍ਹਾਂ ਵਿਚੋਂ ਹਰ ਇਕ ਅੰਦਰ ਪਹਿਲਾਂ ਅਗ੍ਨੀ, ਫੇਰ ਇੰਦਰ ਦੇਵਤਾ ਅਤੇ ਉਸ ਪਿਛੋਂ ਹੋਰ ਦੇਵਤਿਆਂ ਦੀ ਉਸਤਤਿ ਕੀਤੀ ਗਈ ਹੈ। ਨੌਵੇਂ ਮੰਡਲ ਵਿਚ ਇਨ੍ਹਾਂ ਹੀ ਰਿਸ਼ੀਆਂ ਦੀਆਂ ਰਚੀਆਂ ਉਹ ਉਸਤਤਾਂ ਹਨ, ਜੋ ਉਨ੍ਹਾਂ ਸੋਮ ਦੀ ਪ੍ਰਸੰਸਾ ਵਿਚ ਰਚੀਆਂ। ਇਨ੍ਹਾਂ ਦੇ ਕਰਤਾ ਉਹੋ ਰਿਸ਼ੀ ਹਨ, ਜਿਨ੍ਹਾਂ ਦੂਜੇ ਤੋਂ ਸੱਤਵੇਂ ਮੰਡਲ ਦੇ ਸੂਕ੍ਤ ਰਚੇ। ਅਠਵੇਂ ਮੰਡਲ ਬਾਰੇ

ਸਿਰਫ਼ ਇਹੋ ਕਿਹਾ ਜਾ ਸਕਦਾ ਹੈ ਕਿ ਇਸ ਦੇ ਸੂਕ੍ਤਾਂ ਦੀ ਬਹੁਗਿਣਤੀ 'ਕਣ੍ਵ' ਗੋਤਰ ਦੇ ਰਿਸ਼ੀਆਂ ਦੀ ਹੈ। ਸਭ ਤੋਂ ਪਿਛੋਂ ਪਹਿਲੇ ਅਤੇ ਦਸਵੇਂ ਮੰਡਲ ਦੇ ਸੂਕ੍ਤ ਆਉਂਦੇ ਹਨ । ਪਹਿਲੇ ਮੰਡਲ ਵਿਚ ਸੂਕ੍ਤਾਂ ਦਾ ਕ੍ਰਮ ਉਹੀ ਹੈ, ਜੋ ਦੂਜੇ ਤੋਂ ਸੱਤਵੇਂ ਵਿਚ ਮਿਲਦਾ ਹੈ, ਅਰਥਾਤ ਸਭ ਤੋਂ ਪਹਿਲਾਂ ਅਗ੍ਨੀ ਦੀ ਉਸਤਤਿ, ਫੇਰ ਇੰਦਰ ਦੀ ਅਤੇ ਫੇਰ ਦੂਜਿਆਂ ਦੀ । ਪਰ ਦਸਵੇਂ ਮੰਡਲ ਵਿਚ ਅਜਿਹਾ ਤਰੀਕਾ ਨਹੀਂ ਅਪਨਾਇਆ ਗਿਆ । ਜਿਥੋਂ ਤੀਕ ਭਾਸ਼ਾ ਦਾ ਸੰਬੰਧ ਹੈ, ਇਹ ਸਪੱਸ਼ਟ ਹੈ ਕਿ ਦਸਵਾਂ ਮੰਡਲ ਸਭ ਤੋਂ ਪਿੱਛੋਂ ਇਸ 'ਸੰਹਿਤਾ' ਵਿਚ ਜੋੜਿਆ ਗਿਆ ।

## ਰਿਗ੍ਵੇਦ ਦੀ ਭਾਸ਼ਾ :

ਸੰਸਕ੍ਰਿਤ ਭਾਸ਼ਾ ਨੂੰ ਉਸ ਦਾ ਵਰਤਮਾਨ ਰੂਪ ਪਾਣਿਨਿ ਨੇ ਦਿਤਾ, ਜੋ ੪੦੦ ਈਸਾ-ਪੂਰ੍ਵ ਦੇ ਲਗਭਗ ਵਰਤਮਾਨ ਅਟਕ ਦੇ ਨੇੜੇ ਸਿੰਧ ਨਦੀ ਦੇ ਕੰਢੇ ਸ਼ਲਾਤੁਰ ਨਾਮ ਦੇ ਪਿੰਡ ਦਾ ਵਾਸੀ ਸੀ । ਉਸ ਦੀ ਰਚੀ **ਅਸ਼੍ਟਾਧਿਆਈ** ਦੇ ਨੇਮ ਏਨੇ ਪ੍ਰਚਲਿਤ ਹੋਏ ਕਿ ਉਸ ਪਿੱਛੋਂ ਜੋ ਕੁਝ ਵੀ ਉਸ ਦੇ ਮਿਥੇ ਨਿਯਮਾਂ ਦੇ ਅਨੁਕੂਲ ਨਾ ਹੁੰਦਾ, ਉਸ ਨੂੰ ਅਸ਼ੁੱਧ ਸਮਝਿਆ ਜਾਣ ਲਗਾ । ਸਪੱਸ਼ਟ ਹੈ ਕਿ ਉਸ ਤੋਂ ਪਹਿਲਾਂ ਭਾਸ਼ਾ ਸੰਬੰਧੀ ਏਨੇ ਸੁਚੱਜੇ ਪਰ ਸਖ਼ਤ ਨੇਮ ਨਹੀਂ ਸਨ । ਇਸ ਦਾ ਪ੍ਰਮਾਣ ੬੦੦ ਈਸਾ ਪੂਰ੍ਵ ਵਿਚ ਰਚੇ ਨਿਰੁਕ੍ਤ ਗ੍ਰੰਥ ਤੋਂ ਮਿਲਦਾ ਹੈ, ਜਿਸ ਵਿਚ 'ਭਾਸ਼ਾ' ਅਤੇ 'ਨਿਗ਼ਮ' (ਵੇਦ-ਵਾਣੀ) ਵਿਚ ਫ਼ਰਕ ਦਸੇ ਗਏ ਹਨ । ਇਸ ਗੱਲ ਤੋਂ ਸਮਝ ਆਉਂਦੀ ਹੈ ਕਿ ਵੇਦ ਦੀ ਭਾਸ਼ਾ ਪੁਰਾਣੀ ਹੋ ਚੁਕੀ ਸੀ ਅਤੇ ਉਸ ਦੇ ਕਈ ਸ਼ਬਦ ਉਸ ਵੇਲੇ ਪ੍ਰਚਲਿਤ ਭਾਸ਼ਾ 'ਚੋਂ (ਜੋ ਪਿਛੋਂ ਸੰਸਕ੍ਰਿਤ ਬਣੀ) ਨਿਕਲ ਚੁਕੇ ਸਨ । ਰਿਗ੍ਵੇਦ ਪੜ੍ਹਿਆਂ ਪਤਾ ਲਗਦਾ ਹੈ ਕਿ ਕਈ ਸ਼ਬਦਾਂ ਦੇ ਦੈਨਿਕ ਵਰਤੋਂ ਵਿਚੋਂ ਨਿਕਲ ਜਾਣ ਦੇ ਨਾਲੋ ਨਾਲ ਵਿਆਕਰਣ-ਅਨੁਸਾਰੀ ਬਣੇ ਸ਼ਬਦਾਂ ਦੇ ਕਈ ਰੂਪ ਵੀ ਪਿਛੋਂ ਵਰਤੋਂ ਵਿਚੋਂ ਨਿਕਲ ਗਏ । ਮਿਸਾਲ ਲਈ 'ਲਈ' ਦੇ ਅਰਥ ਵਜੋਂ (ਜਿਵੇਂ 'ਕਰਨ ਲਈ' ਵਿਚ') ਪਾਣਿਨਿ ਦੇ ਵਿਆਕਰਣ ਅਨੁਸਾਰ ਸਿਰਫ਼ 'ਤੁਮੁਨ੍' ਦਾ ਪ੍ਰਯੋਗ ਹੁੰਦਾ ਹੈ ('ਕਰਨ ਲਈ'= ਕਰ੍ਤੁਮ੍ ) ਪਰ ਰਿਗ੍ਵੇਦ ਵਿਚ ਇਸ ਲਈ ਕੋਈ ਬਾਰਾਂ ਰੂਪ ਬਣਦੇ ਹਨ । ਭਾਸ਼ਾ ਦੇ ਖੇਤਰ ਵਿਚ ਆਈਆਂ ਇਨ੍ਹਾਂ ਤਬਦੀਲੀਆਂ ਦਾ ਅਨੁਮਾਨ **ਰਿਗ੍ਵੇਦ** ਦੇ ਦੱਸਵੇਂ ਮੰਡਲ ਦੀ ਭਾਸ਼ਾ ਤੋਂ ਹੀ ਲਗ ਜਾਂਦਾ ਹੈ, ਜੋ ਪਹਿਲੇ ਰਚੇ ਸੂਕ੍ਤਾਂ ਦੀ ਭਾਸ਼ਾ ਦੀ ਤੁਲ਼ਨਾਂ ਵਿਚ ਪਿਛਲੇਰੇ ਸਾਹਿਤ ਦੀ ਭਾਸ਼ਾ (ਸੰਸਕ੍ਰਿਤ) ਦੇ ਵਧੀਕ ਨੇੜੇ ਹੈ । ਭਾਸ਼ਾ ਦੀ ਇਸ ਭਿੰਨਤਾ ਦਾ ਖ਼ਿਆਲ ਕਰ ਕੇ ਹੀ ਵਿਦਵਾਨ ਵੈਦਿਕ ਸਾਹਿਤ ਦੀ ਭਾਸ਼ਾ ਨੂੰ 'ਵੈਦਿਕ' ਅਤੇ ਪਿਛਲੇਰੇ ਸਾਹਿਤ ਦੀ ਭਾਸ਼ਾ ਨੂੰ 'ਸੰਸਕ੍ਰਿਤ' ਸੱਦਦੇ ਹਨ ।

## ਸੂਕ੍ਤ, ਮੰਤ੍ਰ ਅਤੇ ਰਿਸ਼ੀ :

'ਸੂਕ੍ਤ' ਦਾ ਅਰਥ ਹੈ ਜੋ 'ਸੁਹਣੀ ਤਰ੍ਹਾਂ ਉਚਰਿਆ ਗਿਆ,' ਅਰਥਾਤ ਕਿਸੇ ਦੇਵਤਾ ਦੀ ਪਰਸੰਸਾ ਵਜੋਂ ਕੀਤੀ ਹੋਈ ਉਸਤਤਿ। ਰਿਗ੍ਵੇਦ ਦੇ ਕੁਲ ਸੂਕ੍ਤਾਂ ਦਾ ਜੋੜ ੧੦੧੭ ਹੈ; ਜੇ ਇਸ ਵਿਚ ਉਹ ੧੧ ਸੂਕ੍ਤ ਜੋੜੇ ਜਾਣ, ਜਿਨ੍ਹਾਂ ਨੂੰ 'ਵਾਲਖਿਲ੍ਯ' ਸੱਦਿਆ ਜਾਂਦਾ ਹੈ, ਤਾਂ ਇਹ ਗਿਣਤੀ ੧੦੨੮ ਤੀਕ ਜਾ ਪੁਜਦੀ ਹੈ। ਹਰ ਸੂਕ੍ਤ ਜਾਂ ਉਸਤਤਿ ਵਿਚ ਕੁਝ ਮੰਤਰ ਹੁੰਦੇ ਹਨ। ਇਕ ਅਜਿਹਾ ਸੂਕ੍ਤ ਵੀ ਹੈ, ਜਿਸ ਵਿਚ ਸਿਰਫ਼ ਇਕ ਮੰਤਰ ਹੈ, ਤੇ ਇਕ ਵਿਚ ਅਠਵਿੰਜਾ ਮੰਤਰ ਹਨ । ਕੁਲ ਮਿਲਾ ਕੇ ਸਾਰੇ ਮੰਤਰਾਂ ਦੀ ਗਿਣਤੀ ਲਗ ਭਗ ੧੦,੬੦੦ 'ਤੇ ਜਾ ਪੁਜਦੀ ਹੈ । ਮੰਤਰ ਲਈ ਇਕ ਹੋਰ ਸ਼ਬਦ 'ਰਿਕ੍' ਜਾਂ 'ਰਿਚਾ' ਦੀ ਵਰਤੋਂ ਵੀ ਕੀਤੀ ਜਾਂਦੀ ਹੈ, ਅਤੇ ਇਸੇ ਤੋਂ ਹੀ ਇਸ ਵੇਦ ਨੂੰ **ਰਿਗ੍ਵੇਦ** ਦਾ ਨਾਮ ਪ੍ਰਾਪਤ ਹੋਇਆ ਹੈ ।

ਅਸੀਂ ਕਹਿ ਚੁੱਕੇ ਹਾਂ ਕਿ ਹਰ ਸੂਕ੍ਤ ਦੀ ਰਚਨਾ ਕਿਸੇ ਇਕ ਰਿਸ਼ੀ ਨੇ ਕੀਤੀ। ਇਨ੍ਹਾਂ ਵਿਚ ਕੁਝ ਇਸਤ੍ਰੀਆਂ ਵੀ ਸਨ ਅਤੇ ਕੁਝ ਅਜਿਹੇ ਲੋਕ ਜਿਨ੍ਹਾਂ ਨੂੰ ਹੁਣ ਨੀਵੀਂ ਜ਼ਾਤ ਦਾ ਸਮਝਿਆ ਜਾਂਦਾ ਹੈ । 'ਰਿਸ਼ੀ' ਸ਼ਬਦ ਦਾ ਅਰਥ ਸਮਝਾਉਣ ਲਗਿਆਂ ਸਭੇ ਪ੍ਰਾਚੀਨ ਵਿਦਵਾਨ ਇਹੀ ਕਹਿੰਦੇ ਹਨ ਕਿ ਜਿਸ ਕਿਸੇ ਨੇ ਮੰਤਰਾਂ ਦੇ ਰੂਪ ਵਿਚ ਉਹ ਸੂਕ੍ਤ **ਤੱਕਿਆ**, ਉਹ ਰਿਸ਼ੀ ਹੈ। ਇਸ ਗੱਲ ਬਾਰੇ ਉਹ ਸਾਰੇ ਇਕ-ਰਾਇ ਹਨ ਕਿ 'ਰਿਸ਼ਿ: ਦਰ੍ਸ਼ਨਾਤ੍' ਅਰਥਾਤ ਰਿਸ਼ੀ ਇਸ ਲਈ ਰਿਸ਼ੀ ਹੈ ਕਿ ਉਸ ਨੂੰ ਉਨ੍ਹਾਂ ਮੰਤਰਾਂ ਦਾਂ ਦਰਸ਼ਨ ਹੋਇਆ। ਇਸ ਗੱਲ ਨੂੰ ਇਸੇ ਰੂਪ ਵਿਚ ਸਵੀਕਾਰ ਕਰ ਕੇ ਸਾਡੀ ਪਰੰਪਰਾ ਇਨ੍ਹਾਂ ਰਿਸ਼ੀਆਂ ਨੂੰ ਬਾਕੀ ਸਭੇ ਵਿਦਵਾਨਾਂ, ਕਵੀਆਂ ਤੋਂ ਵਖ ਦਸਦੀ ਆਈ ਹੈ। ਉਸ ਲਈ ਕਾਲੀਦਾਸ ਰਿਸ਼ੀ ਨਹੀਂ, ਭਾਵੇਂ ਉਸ ਨੇ ਬੜੇ ਸੁਹਣੇ ਸਾਹਿਤ ਦੀ ਸਿਰਜਨਾਂ ਕੀਤੀ । ਉਨ੍ਹਾਂ ਲਈ ਜੈਮਿਨੀ ਜਿਹੇ ਵੇਦ ਦੇ ਵਿਦਦਾਨ ਵੀ 'ਮੁਨੀ' ਹੀ ਸਨ, ਰਿਸ਼ੀ ਨਹੀਂ। ਅਸੀਂ ਇਥੇ ਇਹੋ ਹੀ ਕਹਿਣਾ ਚਾਹਾਂਗੇ ਕਿ ਕਵਿਤਾ ਕਿਵੇਂ ਅਹੁੜਦੀ ਹੈ, ਕੋਈ ਕਵੀ ਕਿਵੇਂ ਕਵਿਤਾ ਕਰਦਾ ਹੈ, ਕਵਿਤਾ ਦੀ 'ਪ੍ਰਕ੍ਰਿਆ' ਕੀ ਹੈ — ਇਹ ਪੂਰੀ ਤਰ੍ਹਾਂ ਦਸਿਆ ਨਹੀਂ ਜਾ ਸਕਦਾ। ਹਾਂ, ਇਹ ਜ਼ਰੂਰ ਠੀਕ ਹੈ ਕਿ ਕਵੀ ਨੂੰ ਹਾਲੀਂ ਵੀ ਕਵਿਤਾ 'ਉਤਰਦੀ' ਹੀ ਹੈ ਅਤੇ ਜਦ ਤੀਕ ਉਹ ਉਸ ਨੂੰ ਸਿਰਜਦਾ ਨਹੀਂ, ਉਦੋਂ ਤੀਕ ਉਸ ਨੂੰ ਚੈਨ ਨਹੀਂ ਮਿਲਦਾ। ਇਥੇ ਵੀ ਰਿਸ਼ੀਆਂ ਦੇ 'ਮੰਤ੍ਰ-ਦਰਸ਼ਨ' ਵਰਗੀ ਕੋਈ 'ਪ੍ਰਕ੍ਰਿਆ' ਕੰਮ ਕਰਦੀ ਦਿਸਦੀ ਹੈ। ਜਦ ਇਹ ਗੱਲ ਯਾਦ ਰਖੀ ਜਾਵੇ ਕਿ **ਰਿਗ੍ਵੇਦ**, ਸਾਰੇ ਦਾ ਸਾਰਾ, ਕਵਿਤਾ ਵਿਚ ਹੀ ਹੈ, ਤਾਂ ਇਹ ਕਿਹਾ ਜਾ ਸਕਦਾ ਹੈ ਕਿ ਰਿਸ਼ੀ ਤੋਂ ਭਾਵ ਕਵੀ ਦਾ ਹੀ ਸਮਝਣਾ ਚਾਹੀਦਾ ਹੈ। ਉਂਜ ਇਹ ਵੀ ਠੀਕ ਹੈ ਕਿ ਇਸ ਵੇਦ ਵਿਚ ਵੀ 'ਰਿਸ਼ੀ' ਅਤੇ 'ਕਵੀ' ਸਮਾਨਾਰਥਕ ਸ਼ਬਦਾਂ ਵਜੋਂ ਵਰਤੇ ਗਏ ਹਨ।

## ਦੇਵੀ-ਦੇਵਤੇ

ਇਸ ਵੇਦ ਵਿਚ ਮੁਖ ਤੌਰ 'ਤੇ ਉਨ੍ਹਾਂ ਦੇਵਤਿਆਂ ਦੀ ਉਸਤਤਿ ਹੈ, ਜੋ ਪ੍ਰਕ੍ਰਿਤੀ ਦੀਆਂ ਵਖ ਵਖ ਸ਼ਕਤੀਆਂ ਦੇ 'ਵਿਅਕਤੀ-ਕਰਨ' ਵਜੋਂ ਦੇਵਤਾ ਬਣ ਗਏ। ਉਸਤਤਾਂ ਵਿਚ ਇਨ੍ਹਾਂ ਦੇਵਾਂ ਨੂੰ ਸੱਦਿਆ ਜਾਂਦਾ ਹੈ, ਤਾਂ ਜੋ ਯੱਗ-ਭੂਮੀ ਵਿਚ ਪਧਾਰ ਕੇ ਉਹ ਸੋਮ-ਰਸ ਅਤੇ ਘਿਉ ਦੀਆਂ ਅਹੂਤੀਆਂ ਸ੍ਵੀਕਾਰ ਕਰਨ। ਇਨ੍ਹਾਂ ਦੇਵਤਿਆਂ ਦੀ ਗਿਣਤੀ ੩੩ ਦੱਸੀ ਜਾਂਦੀ ਹੈ, ਪਰ ਇਸ ਵਿਚ ਹਨੇਰੀ-ਝੱਖੜ ਦੇ ਮਰੁਤ੍ ਦੇਵਤਿਆਂ ਜਿਹੇ 'ਵਰਗ' ਸ਼ਾਮਲ ਨਹੀਂ ਹਨ।

ਇਨ੍ਹਾਂ ਦੇਵਤਿਆਂ ਬਾਰੇ ਸਮਝਿਆ ਜਾਂਦਾ ਹੈ ਕਿ ਇਹ ਕਿਸੇ ਖ਼ਾਸ ਸਮੇਂ 'ਤੇ ਦੇਵਤਾ ਬਣੇ ਅਤੇ ਅਮਰ ਹੋਏ। ਪਰ ਇਹ ਵੀ ਸਮਝਿਆ ਜਾਂਦਾ ਹੈ ਕਿ ਉਹ ਸਾਰੇ ਇਕੋ ਵੇਲੇ ਦੇਵਤਾ ਨਹੀਂ ਬਣੇ, ਕਿਉਂਕਿ ਕੁਝ ਨੂੰ 'ਪਹਿਲੇ' ਦੇਵਤੇ ਸੱਦਿਆ ਗਿਆ ਹੈ ਅਤੇ ਕੁਝ ਹੋਰ ਨੂੰ ਦੂਜੇ ਦੇਵਤਿਆਂ ਦੀ ਸੰਤਾਨ ਦਸਿਆ ਗਿਆ ਹੈ। ਇਹ ਸਾਰੇ ਦੇਵਤੇ ਪਹਿਲਾਂ ਮਰਤ (ਮਾਤਲੋਕੀ) ਸਨ, ਪਰ ਸੋਮ-ਰਸ ਪੀ ਕੇ ਜਾਂ ਅਗਨੀ ਅਤੇ ਸਵਿਤਾ ਦੀ ਕਿਰਪਾ ਵਜੋਂ ਇਹ ਅੰਮ੍ਰਿਤ ਹੋ ਗਏ। ਇਨ੍ਹਾਂ ਦਾ ਰੂਪ ਮਨੁੱਖਾਂ ਵਰਗਾ ਹੈ, ਪਰ ਉਨ੍ਹਾਂ ਦੇ ਵਖ ਵਖ ਅੰਗਾਂ ਦਾ ਵਰਣਨ ਬਹੁਤੀ ਵੇਰ ਪ੍ਰਕ੍ਰਿਤੀ ਦੇ ਉਸ ਰੂਪ ਵਲ ਸੰਕੇਤ ਕਰਦਾ ਹੈ, ਜਿਸ ਦੇ ਉਹ ਪ੍ਰਤੀਨਿਧ ਹਨ। ਜਿਵੇਂ ਅਗਨੀ ਦੀ ਜੀਭ ਤੋਂ ਭਾਵ ਉਸ ਦੀਆਂ ਲਾਟਾਂ ਦਾ ਹੁੰਦਾ ਹੈ। ਇਨ੍ਹਾਂ ਵਿਚੋਂ ਕੁਝ ਜੋਧੇ ਹਨ, ਜਿਵੇਂ ਇੰਦਰ ਦੇਵਤਾ ਅਤੇ ਕੁਝ ਪੁਰੋਹਿਤ, ਜਿਵੇਂ ਅਗਨੀ ਅਤੇ ਬ੍ਰਿਹਸਪਤੀ। ਇਹ ਸਾਰੇ ਰਥਾਂ ਉਤੇ ਚੜ੍ਹ ਕੇ ਇੱਛਿਆ ਅਨੁਸਾਰ ਵਿਚਰਦੇ ਹਨ। ਦੁੱਧ, ਮੱਖਣ, ਅਨਾਜ ਅਤੇ ਪਸ਼ ਦਾ ਮਾਸ ਇਨ੍ਹਾਂ ਦਾ ਮਨ-ਭਾਉਂਦਾ ਖਾਜਾ ਹੈ। ਇਹ ਇਨ੍ਹਾਂ ਨੂੰ ਯੱਗ ਵਿਚ ਭੇਟਾ ਕੀਤਾ ਜਾਂਦਾ ਹੈ। ਸੋਮ-ਰਸ ਇਹ ਬੜੇ ਸ਼ੌਕ ਨਾਲ ਪੀਂਦੇ ਹਨ। ਇਨ੍ਹਾਂ ਦਾ ਵਾਸ ਸੁਰਗ ਵਿਚ ਹੈ, ਜੋ ਆਕਾਸ਼ ਤੋਂ ਉਚੇਰਾ ਹੈ।

ਇਨ੍ਹਾਂ ਦਾ ਸਭ ਤੋਂ ਪ੍ਰਮੁਖ ਖ਼ਾਸਾ 'ਸ਼ਕਤੀ' ਹੈ। ਇਹ ਪ੍ਰਕ੍ਰਿਤੀ ਦੇ ਪਰਬੰਧ ਨੂੰ ਠੀਕ ਤਰ੍ਹਾਂ ਚਲਾਉਂਦੇ ਹਨ ਅਤੇ 'ਭੈੜ' ਦੀ ਤਾਕਤ ਨੂੰ ਤੋੜਦੇ ਹਨ। ਸਭੇ ਪ੍ਰਾਣਵੰਤਾਂ ਉਤੇ ਇਹ ਰਾਜ ਕਰਦੇ ਹਨ। ਇਨ੍ਹਾਂ ਦੇ ਦਿਤੇ ਸਮੇਂ ਤੋਂ ਵਧ ਕੋਈ ਜੀਊ ਨਹੀਂ ਸਕਦਾ। ਮਨੁੱਖ ਦੀਆਂ ਇੱਛਾਵਾਂ ਦੀ ਪੂਰਤੀ ਦਾ ਨਿਰਭਰ ਉਨ੍ਹਾਂ ਦੀ ਕਿਰਪਾਲਤਾ ਉੱਪਰ ਹੈ। ਇਹ ਬੜੇ ਉਪਕਾਰੀ ਹਨ ਅਤੇ ਮਨੁੱਖ ਨੂੰ ਹਰ ਦਾਤ ਬਖ਼ਸ਼ਦੇ ਹਨ। ਰੁਦ੍ਰ ਸ਼ਾਇਦ ਇਕੱਲਾ ਦੇਵਤਾ ਹੈ, ਜੋ ਮਨੁੱਖ ਨੂੰ ਸਤਾਉਂਦਾ ਵੀ ਹੈ। ਇਹ 'ਸੱਚੇ' ਹਨ ਅਤੇ 'ਧੋਖਾ' ਨਹੀਂ ਦੇਂਦੇ। ਈਮਾਨਦਾਰ ਅਤੇ ਧਰਮਾਤਮਾ ਦੇ ਇਹ ਮਿੱਤਰ ਅਤੇ ਰਾਖੇ ਹਨ, ਪਰ ਪਾਪੀ ਨੂੰ ਦੰਡ ਦੇਣ ਵਾਲੇ ਹਨ।

ਕਿਉਂਕਿ ਇਹ ਖ਼ਾਸਾ ਲਗਭਗ ਹਰ ਦੇਵਤੇ ਦਾ ਇਕੋ ਜਿਹਾ ਹੈ, ਸੋ ਇਕ ਦੇਵਤੇ ਨੂੰ ਦੂਜੇ ਨਾਲ ਮਿਲਾ ਕੇ ਤੱਕਣਾ ਸੌਖਾ ਹੋ ਜਾਂਦਾ ਹੈ ਅਤੇ **ਰਿਗ੍ਵੇਦ** ਵਿਚ ਕਈ

ਦੇਵਤਿਆਂ ਨੂੰ ਦੋ ਦੋ ਦੇ ਜੋੜਿਆਂ ਵਿਚ ਬੁਲਾਇਆ ਜਾਂਦਾ ਹੈ । ਓੜਕ ਅਜਿਹੇ ਪਰਸੰਗ ਮਿਲਣ ਲਗ ਪੈਂਦੇ ਹਨ ਜਿਥੇ ਸੱਭੇ ਦੇਵਤੇ ਇਕੋ ਦੇਵ ਦੇ ਵਖ ਵਖ ਰੂਪ ਕਹੇ ਜਾਂਦੇ ਹਨ।

ਇਨ੍ਹਾਂ ਦੇਵਤਿਆਂ ਦਾ ਸਭ ਤੋਂ ਚੰਗਾ 'ਵਰਗੀ-ਕਰਣ' **ਰਿਗ੍ਵੇਦ** ਵਿਚ ਹੀ ਮਿਲਦਾ ਹੈ, ਜਿਸ ਅਨੁਸਾਰ ਇਨ੍ਹਾਂ ਨੂੰ ਧਰਤੀ, ਆਕਾਸ਼ ਅਤੇ ਸੁਰਗ ਤਿੰਨਾਂ ਲੋਕਾਂ ਵਿਚ ਵੰਡਿਆ ਗਿਆ ਹੈ । ਸੁਰਗ ਦੇ ਦੇਵਤਿਆਂ ਵਿਚ ਵਰੁਣ, ਮਿੱਤਰ, ਊਸ਼ਾ, ਪੂਸ਼ਨ, ਵਿਸ਼ਣੂ, ਅਸ਼੍ਵਿਨ, ਰਾਤ੍ਰੀ, ਆਦਿਤ੍ਯ (ਸੂਰਜ) ਹਨ। ਅਕਾਸ਼ ਦੇ ਦੇਵਤਿਆਂ ਵਿਚ ਵਾਯੂ, ਪਰਜਨ੍ਯ, ਜਲ, ਰੁਦ੍ਰ ਮਰੁਤ੍, ਇੰਦਰ ਵੀ ਹਨ । ਧਰਤੀ ਦੇ ਦੇਵਤਿਆਂ ਵਿਚ ਪ੍ਰਿਥਵੀ (ਧਰਤੀ), ਅਗਨੀ, ਬ੍ਰਿਹਸਪਤਿ ਅਤੇ ਸੋਮ ਆਦਿ ਹਨ। ਸਿੰਧ ਨਦੀ, ਬਿਆਸ ਅਤੇ ਸਤਲੁਜ ਤੇ ਸਰਸ੍ਵਤੀ ਵੀ ਇਨ੍ਹਾਂ ਵਿਚ ਹੀ ਗਿਣੀਆਂ ਜਾਂਦੀਆਂ ਹਨ ।

ਇਨ੍ਹਾਂ ਦੇਵਤਿਆਂ ਦੇ ਨਾਲ ਹੀ ਕੁਝ ਅਮੂਰਤ ਦੇਵੀ-ਦੇਵਤੇ ਵੀ ਰੂਪਮਾਨ ਹੁੰਦੇ ਹਨ, ਜਿਵੇਂ 'ਧਾਤਾ' (ਜਿਸ ਤੋਂ 'ਵਿਧਾਤਾ' ਬਣਿਆ), ਜੋ ਧਰਤੀ-ਅਕਾਸ਼, ਸੂਰਜ-ਚੰਦਰਮਾਂ ਦੇ ਸਿਰਜਨ-ਹਾਰ ਵਜੋਂ ਵਰਣਿਆ ਗਿਆ ਹੈ। ਉਂਜ ਇਹ ਸ਼ਬਦ ਪਹਿਲਾਂ ਸਿਰਫ਼ ਇੰਦਰ-ਦੇਵਤਾ ਦੇ ਵਿਸ਼ੇਸ਼ਣ ਵਜੋਂ ਹੀ ਮਿਲਦਾ ਹੈ । ਇਵੇਂ ਹੀ 'ਪ੍ਰਜਾਪਤਿ' ਦੇਵਤਾ ਹੈ, ਪਰ ਪਹਿਲਾਂ ਇਹ ਸ਼ਬਦ ਸਵਿਤਾ ਅਤੇ ਸੋਮ ਦੇ ਵਿਸ਼ੇਸ਼ਣ ਵਜੋਂ ਵਰਤਿਆ ਗਿਆ ਹੈ। ਇਹੋ ਜਿਹਾ ਇਕ ਹੋਰ ਦੇਵਤਾ ਹੈ 'ਵਿਸ਼੍ਵਕਰਮਾ' — ਅਰਥਾਤ ਉਹ ਦੇਵਤਾ ਜੋ ਸਾਰੇ ਕੰਮ ਕਰਦਾ ਹੈ। ਇਸ ਤਰ੍ਹਾਂ ਦੇ ਕੁਝ ਹੋਰ, ਪਰ ਥੋੜੀ ਮਹੱਤਾ ਵਾਲੇ ਦੇਵਾਂ ਵਿਚ 'ਸ਼ਰਧਾ' ਅਤੇ 'ਮਨ੍ਯੁ' (ਕ੍ਰੋਧ) ਗਿਣੇ ਜਾ ਸਕਦੇ ਹਨ।

ਦੇਵੀਆਂ ਨੂੰ ਇਸ ਵੇਦ ਵਿਚ ਬਹੁਤੀ ਮਾਨਤਾ ਨਹੀਂ ਮਿਲੀ । ਹਾਂ, ਉਸ਼ਾ ਜ਼ਰੂਰ ਬੜੀ ਮਹੱਤਾ ਵਾਲੀ ਹੈ। ਉਸ ਪਿਛੋਂ ਸਰਸ੍ਵਤੀ (ਜਿਸ ਦਾ ਸੰਬੰਧ ਅੰਬਾਲੇ ਕੋਲ ਵਗਦੀ ਨਦੀ ਨਾਲ ਹੈ), ਵਾਣੀ (ਬਾਣੀ), ਪ੍ਰਿਥਵੀ, ਰਾਤ੍ਰੀ (ਰਾਤ) ਅਤੇ ਅਰਣ੍ਯਾਨੀ (ਬਨ-ਦੇਵੀ) ਹਨ।

ਇਸ ਵੇਦ ਵਿਚ ਇਨ੍ਹਾਂ ਦੇਵੀ-ਦੇਵਤਿਆਂ ਦੀ ਉਸਤਤਿ ਦੇ ਨਾਲੋ-ਨਾਲ ਪਰਬਤਾਂ, ਪੌਦਿਆਂ, ਯੱਗ ਦੀਆਂ ਕਈ ਵਸਤਾਂ, ਸੋਮ-ਰਸ ਕੱਢਣ ਵਾਲੇ ਪੱਥਰਾਂ ਅਤੇ ਹਥਿਆਰਾਂ ਦਾ ਵੀ ਦੇਵਤਾ ਵਜੋਂ ਸਿਮਰਨ ਕੀਤਾ ਗਿਆ ਹੈ।

ਦੇਵਤਿਆਂ ਦੀਆਂ ਰਾਖ਼ਸ਼ਾਂ ਨਾਲ ਜੋ ਲੜਾਈਆਂ ਹੋਈਆਂ, ਉਨ੍ਹਾਂ ਸਦਕਾ **ਰਿਗ੍ਵੇਦ** ਵਿਚ ਰਾਖਸ਼ਾਂ ਦਾ ਵੀ ਜ਼ਿਕਰ ਆਉਂਦਾ ਹੈ, ਜਿਵੇਂ ਵ੍ਰਿਤ੍ਰ ਦਾ, ਜਿਸ ਨੂੰ ਇੰਦਰ ਨੇ ਮਾਰਿਆ ਜਾਂ ਵਲ ਦਾ, ਜੋ ਆਰੀਆਂ ਦੀਆਂ ਗਊਆਂ ਡੱਕੀ ਬੈਠਾ ਸੀ। ਏਥੇ ਇਹ ਵੀ ਕਹਿ ਦੇਣਾ ਕੁਥਾਂ ਨਹੀਂ ਹੋਵੇਗਾ ਕਿ ਸੰਸਕ੍ਰਿਤ ਵਿਚ ਜਿਸ 'ਅਸੁਰ' ਸ਼ਬਦ ਦਾ ਅਰਥ ਰਾਖ਼ਸ਼ ਹੈ, ਉਹੀ ਸ਼ਬਦ **ਰਿਗ੍ਵੇਦ** ਦੇ 'ਪ੍ਰਾਚੀਨ' ਭਾਗ ਵਿਚ ਦੇਵਤਾ ਵਜੋਂ ਵਰਤਿਆ ਗਿਆ ਹੈ । 'ਪਿਛਲੇਰੇ' ਹਿੱਸੇ ਵਿਚ 'ਅਸੁਰ' ਦਾ ਅਰਥ

'ਰਾਖ਼ਸ਼' ਹੋ ਜਾਂਦਾ ਹੈ। ਇਸ ਦੇ ਉਲਟ ਪਾਰਸੀਆਂ ਦੀ ਧਰਮ-ਪੁਸਤਕ, **ਅਵੇਸ੍ਤਾ** ਵਿਚ ਅਸੁਰ ਦਾ ਅਰਥ ਸਦਾ ਦੇਵਤਾ ਰਿਹਾ ਹੈ, ਨਾ ਕਿ ਰਾਖਸ਼। ਪਾਰਸੀਆਂ ਦੇ ਪ੍ਰਮੁਖ ਦੇਵਤਾ ਦਾ ਨਾਮ ਹੈ: ਅਹੁਰ ਮਜ਼ਦਾ। ਇਸ ਵਿਚ 'ਅਹੁਰ' ਵੈਦਿਕ ਅਸੁਰ ਦਾ ਹੀ ਦੂਜਾ ਰੂਪ ਹੈ, ਕਿਉਂਕਿ ਪ੍ਰਾਚੀਨ ਫ਼ਾਰਸੀ ਵਿਚ ਵੈਦਿਕ ਸ ਹ ਬਣ ਜਾਂਦਾ ਹੈ।* ਅਨੁਮਾਨ ਇਹ ਹੈ ਕਿ ਇਕੋ ਜਿਹੀਆਂ ਭਾਸ਼ਾਵਾਂ ਬੋਲਣ ਵਾਲੇ ਇਨ੍ਹਾਂ ਲੋਕਾਂ ਦੀਆਂ ਆਪਸ ਵਿਚ ਲੜਾਈਆਂ ਹੋਈਆਂ। ਜ਼ਿਸ ਕਾਰਨ ਉਨ੍ਹਾਂ ਦੇ 'ਅਸੁਰ' ਸਾਡੇ ਰਾਖਸ਼ ਬਣ ਗਏ ਅਤੇ ਸਾਡੇ ਦੇਵਤੇ ਉਨ੍ਹਾਂ ਲਈ 'ਰਾਖਸ਼'। ਫ਼ਾਰਸੀ ਦੇ ਪਰਭਾਵ ਵਾਲੇ ਇਲਾਕਿਆਂ ਵਿਚ 'ਦੇਵ' ਦਾ ਅਰਥ 'ਜਿੰਨ' ਤੋਂ ਹੁੰਦਾ ਹੈ। ਇਹ ਅਰਥ ਇਕ ਪਾਸੇ ਯੂ. ਪੀ., ਬਿਹਾਰ ਤੀਕ 'ਦਿਓ' ਦੇ ਰੂਪ ਵਿਚ ਪਰਚਲਿਤ ਹੈ ਅਤੇ ਦੂਜੇ ਪਾਸੇ ਉਜ਼ਬੇਕਿਸਤਾਨ ਵਿਚ 'ਦੇਵ-ਖ਼ਾਨਾ' ਨੂੰ 'ਜਿੰਨਾਂ ਦਾ ਘਰ' ਬਣਾ ਦੇਂਦਾ ਹੈ। ਇਸੇ ਤਰ੍ਹਾਂ ਇੰਦਰ-ਦੇਵਤਾ ਦਾ ਇਕ ਸਭ ਤੋਂ ਜ਼ਰੂਰੀ ਵਿਸ਼ੇਸ਼ਣ 'ਵ੍ਰਿਤ੍ਰ-ਹਨ੍' ਅਰਥਾਤ ਵ੍ਰਿਤ੍ਰ ਦਾ ਹਤਿਆਰਾ, **ਅਵੇਸ੍ਤਾ** ਵਿਚ ਇਕ ਰਾਖਸ਼ ਦੇ ਤੌਰ ਤੇ ਯਾਦ ਕੀਤਾ ਗਿਆ ਹੈ।

## ਵੈਦਿਕ ਸਮਾਜ :

ਅਸੀਂ ਅੱਗੇ ਹੀ ਦਸਿਆ ਹੈ ਕਿ **ਰਿਗ੍ਵੇਦ** ਦੇ ਰਚਨਾ-ਕ੍ਰਮ ਅਨੁਸਾਰ ਘਟੋ-ਘਟ ਤਿੰਨ ਹਿੱਸੇ ਕੀਤੇ ਜਾ ਸਕਦੇ ਹਨ। ਇਹ ਸਾਰੇ ਵਖ ਵਖ ਕਾਲਾਂ ਵਿਚ ਰਚੇ ਗਏ। ਇਸ ਲੰਮੇ ਸਮੇਂ ਵਿਚ ਆਰੀਆ ਇਕੋ ਥਾਂ ਨਹੀਂ ਬੈਠੇ ਰਹੇ, ਸੋ ਕਿਸੇ ਹਦ ਤੀਕ ਥਾਵਾਂ ਵੀ ਬਦਲੀਆਂ ਹੋਈਆਂ ਹਨ। ਇਸੇ ਲਈ ਸਾਰੇ **ਰਿਗ੍ਵੇਦ** ਵਿਚ ਮਿਲਦੀ ਸੂਚਨਾ ਨੂੰ ਇਕੋ ਕਾਲ ਅਤੇ ਇਕੋ ਸਥਾਨ ਨਾਲ ਜੋੜ ਦੇਣਾ ਉਚਿਤ ਨਹੀਂ। ਇਸ ਗ੍ਰੰਥ ਦੇ ਅਧਿਅਨ ਤੋਂ ਸਪੱਸ਼ਟ ਪਤਾ ਲਗਦਾ ਹੈ ਕਿ ਇਹ ਕਬੀਲੇ **ਰਿਗ੍ਵੇਦ** ਦੇ ਰਚਨਾ-ਕਾਲ ਵਿਚ ਹੀ 'ਪਸ਼ੂ-ਪਾਲਨ' ਅਤੇ 'ਆਖੇਟ' (ਪਸ਼ੂਆਂ ਦਾ ਸ਼ਿਕਾਰ ਕਰ ਕੇ ਪੇਟ-ਪਾਲਨਾ) ਤੋਂ 'ਖੇਤੀ-ਬਾੜੀ' ਤੀਕ ਆ ਪੁਜੇ ਸਨ। ਸਗੋਂ ਇਹ ਵੀ ਕਿਹਾ ਜਾ ਸਕਦਾ ਹੈ ਕਿ ਇਸ ਗ੍ਰੰਥ ਦੇ ਅਖ਼ੀਰਲੇ ਮੰਡਲ ਦੇ ਰਚਨਾ-ਕਾਲ ਤੀਕ ਉਹ ਸ਼ਾਇਦ ਖੇਤੀ-ਬਾੜੀ ਦੀ ਤਕਨੀਕ ਉਪਰ ਪੂਰੀ ਤਰ੍ਹਾਂ ਕਾਬੂ ਪਾ ਚੁਕੇ ਸਨ। ਵਿਸਥਾਰ ਦੇ ਡਰ ਤੋਂ ਏਥੇ ਅਸੀਂ ਇਨ੍ਹਾਂ ਤਿੰਨਾਂ ਹਿੱਸਿਆਂ ਬਾਰੇ ਵਖ ਵਖ ਨਹੀਂ ਲਿਖਾਂਗੇ। ਇਥੇ ਅਸੀਂ ਸਮੁੱਚ ਬਾਰੇ ਸੰਖੇਪ ਵਿਚ ਕੁਝ ਗੱਲਾਂ ਦਾ ਜ਼ਿਕਰ ਕਰਾਂਗੇ।

ਇਸ ਵੇਦ ਦੇ ਰਚਨਾਂ-ਕਾਲ ਸਮੇਂ ਇਹ ਲੋਕ ਅਫ਼ਗਾਨਿਸਤਾਨ, ਸੂਬਾ ਸਰਹੱਦ,

---

* ਈਰਾਨੀ ਲੋਕ ਸਾਡੀ ਸਿੰਧ ਨਦੀ ਨੂੰ ਇਸੇ ਲਈ 'ਹਿੰਦ' ਸੱਦਦੇ ਸਨ, ਜਿਥੋਂ 'ਹਿੰਦੂ' ਸ਼ਬਦ ਬਣਿਆ। ਇਸੇ ਤਰ੍ਹਾਂ 'ਸਪ੍ਤ' (ਸੱਤ) ਉਥੇ 'ਹਫ਼ਤ' ਹੋ ਗਿਆ, ਜਿਸ ਕਰ ਕੇ ਸੰਸਕ੍ਰਿਤ ਦਾ 'ਸਪਤਾਹ' ਉਸ ਪਾਸੇ 'ਹਫ਼ਤਾ' ਬਣਿਆ ਹੈ।

ਕਸ਼ਮੀਰ ਅਤੇ ਪੰਜਾਬ ਵਿਚ ਵਸਦੇ ਸਨ। ਪੂਰਬ ਵਲ ਹੋਰ ਥਾਵਾਂ 'ਤੇ ਕਬਜ਼ਾ ਕਰਨ ਲਈ ਉਨ੍ਹਾਂ ਦੇ ਧਾਵੇ ਜਾਰੀ ਸਨ। ਭਾਵੇਂ ਉਹ ਵਖ ਵਖ ਕਬੀਲਿਆਂ ਵਿਚ ਵੰਡੇ ਹੋਏ ਸਨ,ਫੇਰ ਵੀ ਉਨ੍ਹਾਂ ਦਾ ਧਰਮ ਇਕ ਸੀ ਅਤੇ ਜਦ ਤੀਕ ਉਨ੍ਹਾਂ ਦੀਆਂ ਦਾਸਾਂ-ਦਸ੍ਯੂਆਂ ਨਾਲ ਲੜਾਈਆਂ ਜਾਰੀ ਰਹੀਆਂ, ਉਹ ਆਪਣੇ ਧਰਮ ਤੇ ਆਪਣੀ ਨਸਲ ਦੇ ਚੰਗਿਆਂ ਹੋਣ ਬਾਰੇ ਬੜਾ ਕੁਝ ਕਹਿੰਦੇ ਰਹੇ। ਪਰ ਇਸ ਭੇਦ ਦੇ ਹੁੰਦਿਆਂ ਵੀ ਉਨ੍ਹਾਂ ਕਦੀ ਦੂਜੀ ਨਸਲ ਦੇ ਇਨ੍ਹਾਂ ਲੋਕਾਂ ਨਾਲ ਵਿਆਹ ਕਰਨੋਂ ਸੰਙ ਨਾ ਕੀਤੀ। ਇਹ ਵੀ ਨਿਰਸੰਦੇਹ ਹੈ ਕਿ ਕਈ 'ਆਰੀਆ' ਕਬੀਲੇ ਆਪਣੇ 'ਆਰੀਆ' ਵੈਰੀਆਂ ਨਾਲ ਲੜਾਈਆਂ ਵਿਚ ਇਨ੍ਹਾਂ ਗ਼ੈਰ-ਧਰਮੀਆਂ ਦੀ ਪੂਰੀ ਸਹਾਇਤਾ ਲੈਂਦੇ ਰਹੇ । ਥੋੜੇ ਹੀ ਚਿਰ ਪਿਛੋਂ ਵਿਆਹਾਂ ਆਦਿ ਸਦਕਾ ਹਾਲਤ ਇਹ ਹੋ ਗਈ ਕਿ ਸ਼ਾਹ ਕਾਲੇ ਰੰਗ ਦੇ ਲੋਕ ਵੀ 'ਰਿਸ਼ੀ' ਬਣ ਗਏ ਅਤੇ 'ਦਾਸੀਆਂ' ਦੇ ਪੁੱਤਰਾਂ ਵੀ **ਰਿਗ੍ਵੇਦ** ਦੀ ਰਚਨਾ ਵਿਚ ਆਪਣਾ ਹਿੱਸਾ ਪਾਇਆ।

ਇਹ ਲੋਕ ਆਮ ਤੌਰ 'ਤੇ ਗੋਸ਼ਤ ਉਦੋਂ ਹੀ ਖਾਂਦੇ ਸਨ, ਜਦ ਯੱਗ ਵਿਚ ਪਸ਼ੂ ਦੀ ਬਲੀ ਦਿੱਤੀ ਜਾਂਦੀ। (ਹੁਣ ਵੀ ਪਹਾੜੀ ਇਲਾਕੇ ਵਿਚ ਕਾਲੀ ਮਾਤਾ ਨੂੰ ਪਸ਼ੂ ਦੀ ਬਲੀ ਦਿਤੀ ਜਾਂਦੀ ਹੈ ਅਤੇ ਉਸ ਦਾ ਗੋਸ਼ਤ ਪਰਸ਼ਾਦ ਵਜੋਂ ਵੰਡਿਆ ਜਾਂਦਾ ਹੈ) । ਇਸ ਬਲੀ ਲਈ ਇਹ ਆਮ ਤੌਰ 'ਤੇ ਬਲਦ ਦਾ ਸੰਘਾਰ ਕਰਦੇ ਸਨ। ਇਸ ਦੇ ਨਾਲ ਹੀ ਨਸ਼ੀਲੀਆਂ ਚੀਜ਼ਾਂ ਵਿਚੋਂ ਸੋਮ-ਰਸ ਇਨ੍ਹਾਂ ਨੂੰ ਸਭ ਤੋਂ ਚੰਗਾ ਲਗਦਾ ਸੀ, ਭਾਵੇਂ ਸੁਰਾ (ਸ਼ਰਾਬ) ਦਾ ਵੀ ਜ਼ਿਕਰ ਮਿਲਦਾ ਹੈ। ਦੁਧ, ਘਿਉ, ਜੌਂ, ਚੋਲ, ਕਣਕ ਆਦਿ ਅਨਾਜ, ਸਬਜ਼ੀਆਂ ਅਤੇ ਫਲ ਇਨ੍ਹਾਂ ਦਾ ਰੋਜ਼ ਦਾ ਖਾਜਾ ਸਨ। ਕਣਕ ਦਾ ਇਹ ਦਲੀਆ ਬਣਾ ਕੇ ਖਾਂਦੇ ਸਨ, ਕਿਉਂਕਿ ਉਦੋਂ ਚੱਕੀ ਹਾਲੀਂ ਨਹੀਂ ਬਣੀ ਸੀ, ਇਸ ਲਈ ਰੋਟੀ ਦਾ ਪਤਾ ਨਹੀਂ ਸੀ।

ਇਨ੍ਹਾਂ ਦੀ ਪੁਸ਼ਾਕ ਵਿਚ ਦੋ ਕਪੜੇ ਹੁੰਦੇ ਹਨ, ਇਕ ਉਤੇ ਲਈ ਅਤੇ ਦੂਜਾ ਤੇੜ ਲਈ। ਇਹ ਭੇਡ ਦੀ ਉੱਨ ਤੋਂ ਬੁਣੇ ਜਾਂਦੇ ਸਨ । ਗਹਿਣਿਆਂ ਵਜੋਂ ਇਨ੍ਹਾਂ ਦੀਆਂ ਤੀਵੀਆਂ ਹੱਥਾਂ ਵਿਚ ਕੰਙਣ, ਪੈਰਾਂ ਵਿਚ ਝਾਂਜਰਾਂ, ਗਲੇ ਵਿਚ ਹਾਰ ਅਤੇ ਕੰਨਾਂ ਵਿਚ ਬੁੰਦੇ ਪਾਉਂਦੀਆਂ ਸਨ। ਮਰਦਾਂ ਦੇ ਕੰਨੀਂ ਪੈਣ ਵਾਲੀਆਂ ਸੋਨੇ ਦੀਆਂ ਮੁਰਕੀਆਂ ਉਦੋਂ ਤੋਂ ਹੀ ਪ੍ਰਚਲਤ ਹਨ। ਪੁਰਸ਼ ਆਮ ਤੌਰ 'ਤੇ ਦਾੜ੍ਹੀ ਰਖਦੇ ਸਨ, ਪਰ ਕਈ ਦਾੜ੍ਹੀ ਮੁੰਨਦੇ ਸਨ।

ਪਿਤਾ ਦੀ ਪ੍ਰਧਾਨਤਾ ਹੇਠ ਪਰਿਵਾਰ ਇਸ ਸਮਾਜ ਦੀ ਮੁੱਢਲੀ ਇਕਾਈ ਸੀ, ਉਂਜ ਇਸਤ੍ਰੀਆਂ ਨੂੰ ਵੀ ਇਸ ਵਿਚ ਕਾਫ਼ੀ ਸੁਤੰਤਰਤਾ ਪ੍ਰਾਪਤ ਸੀ। ਇਸ ਸਮਾਜ ਵਿਚ ਗ਼ਰੀਬ-ਅਮੀਰ, ਮਾਲਕ-ਗ਼ੁਲਾਮ ਦਾ ਭੇਦ ਹੈ ਸੀ। ਚੋਰੀਆਂ ਹੁੰਦੀਆਂ ਸਨ ਤੇ ਡਾਕੇ ਵੀ ਵਜਦੇ ਸਨ, ਜਿਸ ਵਿਚ ਪਸ਼ੂ ਮੁਖ ਟੀਚਾ ਹੁੰਦੇ ਹਨ। ਉਂਜ ਲੜਾਈਆਂ ਵਿਚ ਇਹ ਵਿਰੋਧੀ ਧਿਰ ਦੀਆਂ ਤੀਵੀਆਂ ਵੀ ਚੁਕ ਲਿਆਉਂਦੇ । ਵੈਦਿਕ ਸ਼ਬਦ, 'ਵਧੂ:' ਦਾ ਅਰਥ ਹੀ (ਜਿਸ ਦਾ ਪਿਛਲੇਰੇ ਸਾਹਿਤ ਵਿਚ 'ਨੂੰਹ' ਅਰਥ ਕੀਤਾ ਗਿਆ, ਅਤੇ ਜੋ

ਹੁਣ ਵੀ ਹਿੰਦੀ ਵਿਚ 'ਬਹੂ' ਅਤੇ ਪੰਜਾਬੀ ਵਿਚ 'ਵਹੁਟੀ' ਵਜੋਂ ਪ੍ਰਚਲਤ ਹੈ) 'ਉਧਾਲੀ ਹੋਈ ਤੀਵੀਂ', 'ਦਾਸੀ' ਹੁੰਦਾ ਸੀ। ਕਰਜ਼ੇ ਤੋਂ ਲੋਕ ਤ੍ਰਹਿੰਦੇ ਦਿਸਦੇ ਹਨ : ਇਕ ਰਿਸ਼ੀ ਉਸ਼ਾ ਦੇਵੀ ਨੂੰ ਰਾਤ ਦਾ ਹਨੇਰਾ ਉਵੇਂ ਹੀ ਕਟਣ ਲਈ ਕਹਿੰਦਾ ਹੈ, ਜਿਵੇਂ ਕਰਜ਼ਾ।

ਲੜਾਈ ਵਿਚ ਇਹ ਜਾਂ ਪੈਦਲ ਜਾਂਦੇ ਜਾਂ ਰਥਾਂ ਵਿਚ ਚੜ੍ਹ ਕੇ। ਇਸ ਗੱਲ ਦੇ ਪ੍ਰਮਾਣ ਨਹੀਂ ਮਿਲਦੇ ਕਿ ਇਹ ਘੋੜੇ ਉਤੇ ਚੜ੍ਹ ਕੇ ਵੀ ਲੜਦੇ ਹੁੰਦੇ ਸਨ। ਸਾਧਾਰਨ ਤੌਰ 'ਤੇ ਤੀਰ-ਕਮਾਨ ਹੀ ਹਥਿਆਰ ਸਨ, ਪਰ ਨੇਜ਼ੇ-ਭਾਲੇ ਅਤੇ ਕੁਹਾੜੇ ਦਾ ਵੀ ਜ਼ਿਕਰ ਹੈ। ਪਸ਼ੂ-ਪਾਲਣ ਇਨ੍ਹਾਂ ਦਾ ਮੁਖ ਧੰਦਾ ਸੀ। ਥੋੜੀ ਬਹੁਤੀ ਵਾਹੀ ਵੀ ਇਹ ਲੋਕ ਜਾਣਦੇ ਸਨ। ਵਾਹੀ ਲਈ ਹਲ ਦੀ, ਕਟਾਈ ਲਈ ਦਾਤਰੀ ਦੀ ਵਰਤੋਂ ਹੁੰਦੀ ਸੀ। ਹਲਾਂ ਅਗੇ ਢੱਗੇ ਜੁਪੇ ਜਾਂਦੇ ਸਨ। ਪੱਕਿਆ ਅਨਾਜ ਗਾਹਿਆ ਜਾਂਦਾ ਤੇ ਫੇਰ ਛਜ ਨਾਲ ਸਾਫ਼ ਕੀਤਾ ਜਾਂਦਾ ਸੀ। ਨਦੀਆਂ ਨਾਲੇ ਪਾਰ ਕਰਨ ਲਈ ਬੇੜੀਆਂ ਹੁੰਦੀਆਂ ਸਨ। ਵਪਾਰ ਬਹੁਤਾ ਕਰ ਕੇ ਤਬਾਦਲੇ ਦੇ ਰੂਪ ਵਿਚ ਚਲਦਾ ਸੀ, ਜਿਸ ਲਈ ਗਊ ਮੁਖ ਇਕਾਈ ਸੀ। ਕੁਝ ਪੇਸ਼ਿਆਂ ਦਾ ਜ਼ਿਕਰ ਆਉਂਦਾ ਹੈ, ਭਾਵੇਂ ਇਹ ਕਹਿ ਸਕਣਾ ਮੁਸ਼ਕਲ ਹੈ ਕਿ ਉਹ ਕਿਹੜੀ ਪਧਰ ਉਤੇ ਸਨ। ਗੱਡਾਂ, ਰਥਾਂ ਦੇ ਪਹੀਏ ਬਣਾਉਣ ਦਾ ਅਤੇ ਤਰਖਾਣ ਦਾ ਪੇਸ਼ਾ ਇਕੋ ਮਨੁੱਖ ਕਰਦਾ ਸੀ। ਲੁਹਾਰ ਕੋਲ ਭੱਠੀ ਹੁੰਦੀ ਸੀ, ਉਹ ਉਸ ਵਿਚ ਧਾਤ ਨੂੰ ਗਾਲਦਾ ਸੀ ਅਤੇ ਕੜਾਹੇ, ਕੜਾਹੀਆਂ ਆਦਿ ਵੀ ਬਣਾਉਂਦਾ ਸੀ। ਚਮੜੇ ਦਾ ਕੰਮ ਕਰਨ ਵਾਲਾ ਜਾਨਵਰਾਂ ਦੀਆਂ ਖੱਲਾਂ ਤਿਆਰ ਕਰਦਾ ਅਤੇ ਉਸ ਤੋਂ ਕਈ ਵਸਤਾਂ ਬਣਾਈਆਂ ਜਾਂਦੀਆਂ।

ਤੀਵੀਆਂ ਘਰਾਂ ਵਿਚ ਘਾਹ ਅਤੇ ਬੈਂਤ ਤੋਂ ਸਫ਼ਾਂ ਬੁਣਦੀਆਂ, ਟੋਕਰੀਆਂ ਤਿਆਰ ਕਰਦੀਆਂ। ਸਿਲਾਈ ਦਾ ਕੰਮ ਵੀ ਉਨ੍ਹਾਂ ਦਾ ਸੀ।

ਸ਼ੌਕੀਆ ਤੌਰ 'ਤੇ ਉਹ ਰਥਾਂ ਦੀ ਦੌੜ ਲਾਉਂਦੇ ਸਨ। ਪਾਸਿਆਂ ਨਾਲ ਜੂਆ ਖੇਡਣਾ ਵੀ ਕਾਫ਼ੀ ਪ੍ਰਚਲਤ ਪ੍ਰਤੀਤ ਹੁੰਦਾ ਹੈ। ਨਾਚ ਵੀ ਹੁੰਦੇ ਸਨ, ਖ਼ਾਸ ਕਰ ਇਸਤ੍ਰੀਆਂ ਦੇ। ਸੰਗੀਤ ਦਾ ਚੰਗਾ ਪਰਚਾਰ ਸੀ। ਸਾਜ਼ਾਂ ਵਿਚ ਢੋਲ (ਦੁੰਦੁਭਿ), ਵੰਝਲੀ (ਵਾਣ) ਅਤੇ ਵੀਣਾ ਪ੍ਰਮੁਖ ਸਨ। ਗਾਉਣ ਦਾ ਵੀ ਜ਼ਿਕਰ ਮਿਲਦਾ ਹੈ।

## ਰਿਗ੍ਵੇਦ ਦੀ ਵਿਆਖਿਆ :

ਅਸੀਂ ਉਤੇ ਕਹਿ ਆਏ ਹਾਂ ਕਿ ਅਜ ਤੋਂ ੨੫੦੦ ਵਰ੍ਹੇ ਪਹਿਲਾਂ ਵੀ **ਰਿਗ੍ਵੇਦ** ਦੇ ਮੰਤਰਾਂ ਦੇ ਠੀਕ ਅਰਥਾਂ ਬਾਰੇ ਵਿਦਵਾਨਾਂ ਨੂੰ ਕਾਫ਼ੀ ਔਕੜਾਂ ਆਉਣ ਲਗ ਪਈਆਂ ਸਨ। ਯਾਸ੍ਕ ਨੇ ਆਪਣਾ ਗ੍ਰੰਥ **ਨਿਰੁਕ੍ਤ** ਰਚਿਆ ਹੀ ਇਸ ਲਈ ਸੀ ਕਿ ਅਜਿਹੀਆਂ ਔਕੜਾਂ ਘਟ ਜਾਣ। ਇਸ ਦੇ ਨਾਲ ਹੀ, ਇਸੇ ਕੰਮ ਲਈ ਵਿਆਕਰਣ, ਜਿਓਤਿਸ਼, ਕਲ੍ਪ-ਸ਼ਾਸਤਰ, ਉਚਾਰਣ-ਵਿਗਿਆਨ ਤੇ ਛੰਦ-ਸ਼ਾਸਤਰ ਦੇ ਸੁਚੱਜੇ ਗਿਆਨ ਉਤੇ ਜ਼ੋਰ ਦਿਤਾ ਜਾਣ ਲਗਾ ਅਤੇ 'ਨਿਰੁਕ੍ਤ' ਸਣੇਂ ਇਹ ਛੇ ਸ਼ਾਸਤਰ 'ਵੇਦ

ਦੇ ਅੰਗ' ਮੰਨੇ ਗਏ — ਅਰਥਾਤ ਉਹ ਸ਼ਾਸਤਰ, ਜਿਨ੍ਹਾਂ ਦੇ ਅਧਿਅਨ ਬਿਨਾਂ ਵੇਦ-ਮੰਤਰਾਂ ਦਾ ਅਰਥ ਸਮਝਿਆ ਨਾ ਜਾ ਸਕੇ। ਪਰ ਜਦੋਂ ਮਧ ਜੁਗ ਵਿਚ ਭਾਰਤੀ ਸਭਿਅਤਾ ਨੂੰ ਬਦੇਸ਼ੀ ਹਮਲਿਆਂ ਦੀ ਤਗੜੀ ਸੱਟ ਲਗੀ, ਉਦੋਂ ਵੇਦ-ਅਧਿਅਨ ਦੀ ਇਹ ਪਰੰਪਰਾ ਲਗਭਗ ਟੁਟ ਹੀ ਗਈ। ਅਜਿਹੀ ਅਵਸਥਾ ਵਿਚ ਸਾਯਣ, ਸੁਕੰਦ ਸਵਾਮੀ, ਵੇਂਕਟ ਮਾਧਵ ਆਦਿ ਦੇ ਭਾਸ਼੍ਯ ਬੜਾ ਮਹੱਤਵ ਰਖਦੇ ਹਨ। ਉਨ੍ਹਾਂ ਦਾ ਆਧਾਰ ਪਰੰਪਰਾ ਹੀ ਸੀ। ਪਿਛਲੇ ਦੋ ਸੌ ਵਰ੍ਹਿਆਂ ਵਿਚ ਇਸ ਪਾਸੇ ਜੋ ਕੰਮ ਹੋਇਆ ਹੈ, ਉਸ ਦਾ ਆਧਾਰ ਭਾਸ਼ਾ-ਵਿਗਿਆਨ, ਧਰਮਾਂ ਦਾ ਤੁਲਨਾਤਮਕ ਅਧਿਅਨ, ਮਨੁਖ-ਜਾਤੀ-ਵਿਦਿਆ (ethnology), ਸਭਿਅਤਾਵਾਂ ਦਾ ਤੁਲਨਾਤਮਕ ਅਧਿਅਨ ਆਦਿ ਹਨ। ਮਿਸਾਲ ਲਈ, ਸਾਯਣ ਆਦਿ ਨੂੰ ਇਸ ਗੱਲ ਦਾ ਖ਼ਿਆਲ ਹੀ ਨਹੀਂ ਸੀ ਕਿ ਉਨ੍ਹਾਂ ਦੇ ਵੇਲੇ ਹਿੰਦੁਸਤਾਨ ਅੰਦਰ ਵਸ ਰਹੇ ਪਾਰਸੀਆਂ ਦੀ ਧਰਮ-ਪੁਸਤਕ **ਅਵੇਸ੍ਤਾ ਰਿਗ੍ਵੇਦ** ਦੇ ਕਿੰਨੇ ਨੇੜੇ ਹੈ। ਪ੍ਰਤਿ-ਕ੍ਰਿਆ ਦੇ ਤੌਰ 'ਤੇ ਜੇ ਕੁਝ ਦੇਰ ਪਰੰਪਰਾ ਨੂੰ ਬਿਲਕੁਲ ਵਿਦਿਆ ਵੀ ਕਰ ਦਿਤਾ ਗਿਆ, ਤਾਂ ਹੁਣ ਹਾਲਤ ਉਹੋ ਜਿਹੀ ਨਹੀਂ। ਕਿਉਂ ਜੋ ਅਜ ਵਿਦਵਾਨ ਇਹ ਜਾਣਦੇ ਹਨ ਕਿ ਕਈ ਗੱਲਾਂ, ਕਈ ਸ਼ਬਦ ਸਿਰਫ਼ ਪਰੰਪਰਾ ਦੀ ਸਹਾਇਤਾ ਨਾਲ ਹੀ ਸਮਝ ਆਉਂਦੀਆਂ ਹਨ। ਇਸ ਲਈ ਅਜ ਦਾ ਵੈਦਿਕ ਵਿਦਵਾਨ ਇਨ੍ਹਾਂ ਦੋਹਾਂ ਦੇ ਸਹਾਰੇ ਅਗਾਂਹ ਵਧ ਰਿਹਾ ਹੈ। ਆਪਣੇ ਕੰਮ ਵਿਚ ਅਸਾਂ ਵੀ ਇਸੇ ਪਰੰਪਰਾ ਦਾ ਸਹਾਰਾ ਲਿਆ ਹੈ। ਜਿਥੇ ਵੀ ਸਾਨੂੰ ਸ਼ਕ ਹੋਇਆ ਹੈ, ਉਥੇ ਅਸੀਂ ਪ੍ਰੋ: ਲੂਈ ਰਨੂ ਅਤੇ ਸੁਰਗਵਾਸੀ ਪ੍ਰੋ: ਮੈਕਡਾਨਲ ਆਦਿ ਦੀਆਂ ਵਿਆਖਿਆਵਾਂ ਦਾ ਅਨੁਕਰਨ ਕੀਤਾ ਹੈ।

## ਰਿਗ੍ਵੇਦ ਦੀ ਕਵਿਤਾ :

ਰਿਗ੍ਵੇਦ ਅੱਵਲ ਵੀ ਕਵਿਤਾ ਅਤੇ ਆਖ਼ਰ ਵੀ ਕਵਿਤਾ। ਇਹ ਉਸ ਸਮੇਂ ਦੀ ਰਚਨਾ ਹੈ ਜਦੋਂ ਧਰਮ ਅਤੇ ਕਿਰਤ ਦੋਵੇਂ ਇਕ ਦੂਜੇ ਤੋਂ ਅਭੇਦ ਸਨ। ਅੱਗ ਤੇ ਪਾਣੀ, ਨਦੀਆਂ ਤੇ ਮੀਂਹ, ਉਸ਼ੇਰ ਤੇ ਰਾਤ — ਨਿੱਤ ਦੀਆਂ ਜਾਣੀਆਂ ਪਛਾਣੀਆਂ ਵਸਤਾਂ ਕਵੀਆਂ ਦੀ ਵਰਤੋਂ ਦਾ ਵੀ ਵਿਸ਼ਾ ਹਨ ਤੇ ਉਨ੍ਹਾਂ ਦੀ ਪੂਜਾ ਦਾ ਵੀ। ਉਨ੍ਹਾਂ ਦਾ ਖਾਣ ਪੀਣ ਤੇ ਪੂਜਾ ਅਰਚਾ ਦੋਵੇਂ ਇਕ ਦੂਜੇ ਤੋਂ ਅਨਿੱਖੜ ਹਨ। ਜੋ ਉਨ੍ਹਾਂ ਦਾ ਵਸਤੂ, ਉਹੋ ਉਨ੍ਹਾਂ ਦਾ ਭਗਵਾਨ।

ਕਿਸੇ ਕਵੀ ਲਈ ਸਭ ਤੋਂ ਵਧ ਹਰਖ ਵਾਲੀ ਅਵਸਥਾ ਓਦੋਂ ਹੁੰਦੀ ਹੈ, ਜਦੋਂ ਉਹ ਵਾਸਤਵ ਅਤੇ ਕਲਪਨਾ ਦਾ ਸੁਮੇਲ ਪ੍ਰਾਪਤ ਕਰ ਲਵੇ। ਸਾਡੇ ਲਈ ਤਾਂ ਕਲਪਨਾ-ਲੋਕ ਵਸਤੂ-ਲੋਕ ਤੋਂ ਵੱਖਰਾ ਸੰਸਾਰ ਬਣ ਗਿਆ ਹੈ। ਸ਼ਾਇਰ ਕਲਪਨਾ-ਲੋਕ ਦੀ ਛਿਣਭੰਗਰੀ ਉਡਾਰੀ ਦੇ ਬਾਅਦ ਮੁੜ ਵਸਤੂਲੋਕ ਵਿਚ ਆ ਡਿੱਗਦਾ ਹੈ। ਰਿਗ੍ਵੇਦ ਵਿਚ ਕਲਪਨਾ ਦ੍ਰਿਸ਼ ਹੀ ਨਹੀਂ ਸਿਰਜਦੀ, ਦ੍ਰਿਸ਼ਟੀ ਵੀ ਸਿਰਜਦੀ ਹੈ। ਇਸ ਗ੍ਰੰਥ ਵਿਚ ਕਲਪਨਾ ਦੀਆਂ ਥੁੜ੍ਹਚਿਰੀਆਂ ਉਡਾਰੀਆਂ ਨਹੀਂ, ਏਥੇ ਕਲਪਨਾ ਤਾਂ ਉਹ ਦ੍ਰਿਸ਼ਟੀ ਹੈ ਜੋ ਹਰ ਵਸਤ ਨੂੰ ਉਸ ਦੇ ਦ੍ਰਿਸ਼ਟਮਾਨ ਰੂਪ ਤੋਂ ਵਡੇਰੀ ਸੁੰਦਰਤਾ ਬਖ਼ਸ਼

ਦੇਂਦੀ ਹੈ। ਜਦੋਂ ਵੀ ਕੋਈ ਅੱਗ ਬਾਲਦਾ ਹੈ, ਉਸ ਨੂੰ ਸਚਮੁਚ ਹੀ ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਕੋਈ ਦਿੱਬ ਸਰੀਰ ਵਾਲਾ ਦੇਵਤਾ ਸਾਮਰਤੱਖ ਵਿਖਾਈ ਦਿੱਤਾ ਹੈ। ਉਹ ਪਾਣੀ ਪੀਂਦੇ ਹਨ ਤਾਂ ਉਨ੍ਹਾਂ ਨੂੰ ਇਉਂ ਜਾਪਦਾ ਹੈ ਜਿਵੇਂ ਉਹ ਕਿਸੇ ਸੁਰਗ-ਵਾਲ ਦੇਵਤਾ ਨੂੰ ਆਪਣੇ ਅੰਦਰ ਵਜਾ ਰਹੇ ਹੋਣ। ਉਹ ਤਾਂ ਨਸ਼ਾ ਵੀ ਕਰ ਰਹੇ ਹੋਣ ਤਾਂ ਉਨ੍ਹਾਂ ਨੂੰ ਇਉਂ ਲਗਦਾ ਹੈ ਜਿਵੇਂ ਕਿਸੇ ਦੇਵਤਾ ਨੂੰ ਭੇਟ ਚੜ੍ਹਾ ਰਹੇ ਹਨ। ਉਨ੍ਹਾਂ ਪਾਸ ਤਾਂ ਅਜੇਹੀ ਅੱਖ ਹੈ ਜੋ ਮਿੱਟੀ ਦੀਆਂ ਵਸਤਾਂ ਵਿਚ ਵੀ ਦਿੱਬ ਪ੍ਰਕਾਸ਼ ਵੇਖਦੀ ਹੈ। ਉਹ ਕਵਿਤਾ ਰਚਦੇ ਹੀ ਨਹੀਂ, ਕਵਿਤਾ ਜੀਉਂਦੇ ਵੀ ਹਨ। ਵਸਤੂ ਤੇ ਕਲਪਨਾ, ਉਪਯੋਗਤਾ ਤੇ ਸੁੰਦਰਤਾ ਦੇ ਅਜਿਹੇ ਸੁੰਦਰ ਸੁਮੇਲ ਏਥੇ ਮਿਲਦੇ ਹਨ ਕਿ ਕਈ ਵਾਰ ਦੰਗ ਹੋ ਜਾਈਦਾ ਹੈ। ਸੁੰਦਰ ਤੋਂ ਸੁੰਦਰ ਚਿੱਤਰ ਖਿੱਚਦਾ ਹੋਇਆ ਕਵੀ ਉਸ ਦੇ ਅਲੌਕਿਕ ਰੂਪ ਵਿਚ ਆਪਣੀਆਂ ਲੌਕਿਕ ਲੋੜਾਂ ਦੇ ਦਰਸ਼ਨ ਕਰਾਉਂਦਾ ਹੈ —

੧. (ਉਸ਼ਾ) ਨਾਚੀ ਵਾਂਗ ਪੁਸ਼ਾਕ ਝਿਲਮਿਲੀ, ਪਹਿਰੇ ਆਲ ਦੁਆਲੇ,
ਏਦਾਂ ਹਿੱਕ ਉਘਾੜੇ, ਜੀਕਣ ਦੁਧੀਆਂ ਗਊ ਵਿਖਾਵੇ,
ਜਗ ਦੀ ਖ਼ਾਤਰ ਜੋਤ ਸਿਰਜਦੀ, ਨ੍ਹੇਰੇ ਦੇ ਦਰ ਖੋਲ੍ਹੇ,
ਜਿਵੇਂ ਤਬੇਲੇ ਵਿਚੋਂ ਗਊਆਂ, ਬਾਹਰ ਨੂੰ ਉਠ ਧਾਈਆਂ।

੨. ਹਨੇਰਾ ਮੇਰੇ ਪਾਸ ਪਰਤੱਖ ਆਇਆ,
ਤੁਰੀ ਆ ਗਿਆ, ਪੋਚਦਾ ਕਾਲਖ਼ਾਂ ਨੂੰ,
ਨੀ ਉਸ਼ਾ ਇਹਨੂੰ ਕੱਟ ਦੇ ਵਾਂਗ ਰਿਣ ਦੇ।

੩. (ਬਨ ਦੇਵੀ) ਜਾਪੇ ਜੀਕਣ ਚਰਦੀਆਂ ਗਊਆਂ,
ਘਰ ਕੋਈ ਜਿਉਂ ਨਜ਼ਰੀਂ ਆਵੇ।
ਦਿਹੁੰ ਢਲਿਆਂ ਬਨਦੇਵੀ ਏਦਾਂ,
ਜਿਉਂ ਤੁਰਦੀ ਗੱਡ ਚੀਂ-ਚੀਂ ਕਰਦੀ।

ਰਿਗ੍ਵੇਦ ਵੇਲੇ ਕਾਵਿ-ਸ਼ਾਸਤ੍ਰ ਦੀ ਕੋਈ ਨਿਗੂਣੀ ਜੇਹੀ ਵੀ ਪਰੰਪਰਾ ਨਹੀਂ ਸੀ, ਇਸੇ ਲਈ ਕਵੀਆਂ ਨੂੰ ਆਪਣੇ ਰਚਨਾ-ਕ੍ਰਮ ਵਿਚ ਸੁਤੰਤਰਤਾ ਸੀ ਅਤੇ ਰਚਨਾ-ਪ੍ਰਕ੍ਰਿਆ ਬਾਰੇ ਵਿਚਾਰ ਪ੍ਰਗਟਾਉਣ ਦੀ ਵੀ। ਉਨ੍ਹਾਂ ਦੇ ਕ੍ਰਮ ਵਿਚ ਉਚੇਚ ਕੋਈ ਨਹੀਂ ਸੀ, ਬੜੀ ਸਹਿਜ ਸੁਭਾਵਿਕਤਾ ਸੀ ਉਨ੍ਹਾਂ ਦੇ ਕੰਮ ਵਿਚ। ਜਿਸ ਕਿਸੇ ਰਿਸ਼ੀ ਦੀ ਜਿਸ ਸਮੇਂ ਜਿਹੋ ਜਿਹੀ ਮਾਨਸਿਕ ਅਵਸਥਾ ਹੋਵੇ, ਉਹੋ ਜੇਹਾ ਹੀ ਉਸ ਦਾ ਪ੍ਰਗਟਾਵਾ ਹੋਇਆ ਹੈ। ਕਿਤੇ ਬੜੇ ਸੰਘਣੇ ਬਿੰਬ ਹਨ, ਕਿਤੇ ਵਿਰਲੇ ਅਤੇ ਕਿਤੇ ਕਵਿਤਾ ਅਸਲੋਂ ਹੀ ਬਿੰਬਹੀਨ ਹੈ। ਕਵਿਤਾ ਕਿਸੇ ਇਕ ਰੂਪ-ਵਿਧੀ ਨਾਲ ਬੱਝੀ ਹੋਈ ਨਹੀਂ, ਉਹ ਜ਼ਿੰਦਗੀ ਦੇ ਨੈਤਿਕ ਨੇਮਾਂ ਵਾਂਗ ਮਰਯਾਦਿਤ ਅਤੇ ਪ੍ਰਕ੍ਰਿਤਿਕ ਪਾਸਾਰ ਵਾਂਗ ਸੁਤੰਤਰ ਹੈ। ਮਰਯਾਦਾ ਅਤੇ ਸੁਤੰਤਰਤਾ ਦੇ ਬੜੇ ਸੋਹਣੇ ਉਦਾਹਰਣ ਉਰਵਸ਼ੀ-ਪੁਰੂਰਵਾ ਅਤੇ ਯਮ-ਯਮੀ ਦੇ ਸੰਵਾਦ ਹਨ। ਇਨ੍ਹਾਂ ਵਿਚ ਭਾਵ ਅਤੇ ਕਰਤੱਵ ਦਾ ਬੜਾ ਸੋਹਣਾ ਦ੍ਵੰਦ

ਅਤੇ ਓਦੂੰ ਵੀ ਸੋਹਣਾ ਸਮਾਧਾਨ ਹੈ। ਪਹਿਲੇ ਸੰਵਾਦ ਵਿਚ ਪੁਰਖ ਕਾਮ ਅਵਸਥਾ ਵਿਚ ਨਾਰ ਨੂੰ ਆਪਣੇ ਪਾਸ ਬੁਲਾ ਰਿਹਾ ਹੈ ਤੇ ਦੂਜੇ ਵਿਚ ਸਿਲਸਿਲਾ ਇਸ ਤੋਂ ਉਲਟ ਹੈ। ਦੋਹਾਂ ਵਿਚ ਅਖ਼ੀਰ ਗੁਣਾ ਨੈਤਿਕ ਸਮਤੋਲ 'ਤੇ ਹੀ ਪਿਆ ਹੈ — ਪਰ ਅਸਮਤੋਲ ਵਿਚੋਂ ਲੰਘ ਕੇ ਪ੍ਰਾਪਤ ਹੋਇਆ ਸਮਤੋਲ ਬੜਾ ਹੀ ਬਲਵਾਨ ਹੋ ਉਠਿਆ ਹੈ, ਬੜੀ ਨਿਪੁਣ ਕਲਾਕਾਰੀ ਹੈ ਇਨ੍ਹਾਂ ਸੰਵਾਦਾਂ ਵਿਚ। ਯਾਚਨਾ ਅਤੇ ਦਾਨ ਤਾਂ ਸੱਜੇ ਖੱਬੇ ਪੈਰ ਵਾਂਗ ਇਕ ਦੂਜੇ ਦੇ ਅੱਗੜ-ਪਿੱਛੜ ਤੁਰਦੇ ਨਜ਼ਰ ਆਉਂਦੇ ਹਨ। ਲਗਭਗ ਹਰ ਸੂਕ੍ਤ ਵਿਚ ਜਾਂ ਗ੍ਰਹਿਣ ਹੈ ਜਾਂ ਤਿਆਗ। ਨਾ ਮੰਗਣ ਲਗਿਆਂ ਝਿਝਕ ਹੈ ਨਾ ਦੇਣ ਲਗਿਆਂ ਗਰਵ। ਦੇਵਤੇ ਪਾਸੋਂ ਮੰਗਣਾ ਤੇ ਉਸ ਨੂੰ ਭੇਟ ਚੜ੍ਹਾਉਣਾ ਦੋਵੇਂ ਹੀ ਬੜੀ ਨਿੰਮਰਤਾ ਨਾਲ ਹੋਏ ਹਨ। ਕਦੀ ਰਿਸ਼ੀ ਦੇਵਤਿਆਂ ਨੂੰ ਭੇਟ ਇਉਂ ਚੜ੍ਹਾ ਰਿਹਾ ਹੈ ਜਿਵੇਂ ਉਹ ਆਪਣਾ ਭਰਿਆ ਭਰਾਤਾ ਘਰ ਅਰਪਿਤ ਕਰ ਰਿਹਾ ਹੋਵੇ ਤੇ ਕਦੀ ਉਨ੍ਹਾਂ ਪਾਸੋਂ ਗਊ, ਘੋੜਾ, ਪੁੱਤਰ ਇਕ ਇਕ ਕਰ ਕੇ ਮੰਗ ਰਿਹਾ ਹੈ। ਰਿਸ਼ੀ ਮਨੁੱਖ ਦੀ ਇਕਸੁਰਤਾ ਨੂੰ ਵੀ ਸਮਝਦੇ ਹਨ ਤੇ ਉਸ ਦੀ ਵੰਨਸੁਵੰਨਤਾ ਨੂੰ ਵੀ। ਕਦੀ ਰਿਸ਼ੀ ਕਹਿੰਦਾ ਹੈ :

ਇੱਕੋ ਸੁਰ ਹੋ ਜਾਇ ਤੁਹਾਡੇ ਮਨ ਦੀ ਮਨਸ਼ਾ

ਤੇ ਕਦੀ :

ਖ਼ਿਆਲ ਅਸਾਡੇ ਅਨਿਕ ਦਿਸ਼ਾਈਂ ਵਿਚਰਦੇ
ਵੱਖੋ-ਵੱਖ ਸੰਕਲਪ, ਲੁਕਾਈ ਚਿਤਵਦੀ
... ... ... ... ...
ਸੋਮ ਵਗੋ ਚਹੁੰ-ਪਾਸੀਂ ਇੰਦਰ ਵਾਸਤੇ

ਰਿਗ੍ਵੇਦ ਨੂੰ ਪੜ੍ਹ ਕੇ ਇਉਂ ਲਗਦਾ ਜਿਵੇਂ ਸੱਚਾ ਕਾਵਿ ਇਕਾਗਰ ਵੰਨਸੁਵੰਨਤਾ ਵਿਚੋਂ ਪੈਦਾ ਹੁੰਦਾ ਹੈ। ਇਸ ਨੂੰ ਪੜ੍ਹਣ ਵਾਲਾ ਕਦੀ ਕੱਟੜਮਾਰਗੀ ਨਹੀਂ ਹੋ ਸਕਦਾ ਨਾ ਹੀ ਉਸ ਦੇ ਆਮੁਹਾਰਾ ਹੋ ਜਾਣ ਦਾ ਕਦੇ ਖ਼ਤਰਾ ਹੋ ਸਕਦਾ ਹੈ। ਉਹ ਜ਼ਿੰਦਗੀ ਦੇ ਹਰ ਹੁਸਨ ਨੂੰ ਨਿਝੱਕ ਹੋ ਕੇ ਵੇਖੇਗਾ, ਪਰ ਉਨ੍ਹਾਂ ਵਿਚ ਆਪਣੇ ਲਈ ਕੋਈ ਵਸਤ ਬੜੇ ਵਿਵੇਕ ਨਾਲ ਛਾਂਟੇਗਾ।

ਇਸ ਇਕਾਗਰ ਅਨੇਕਮੁਖਤਾ ਦਾ ਕਾਰਨ ਇਹ ਹੈ ਕਿ ਰਿਸ਼ੀਆਂ ਉਪਰ ਕਿਸੇ ਕਾਵਿ-ਸ਼ਾਸਤ੍ਰ ਦਾ ਕੋਈ ਪ੍ਰਭਾਵ ਨਹੀਂ ਸੀ। ਉਨ੍ਹਾਂ ਨੂੰ ਆਪਣੀ ਹੀ ਪ੍ਰਤਿਭਾ ਦਾ ਸਹਾਰਾ ਸੀ। ਨਾਲੇ ਸਮਾਜ ਉਦੋਂ ਬਹੁਤ ਗ੍ਰਹਿਣਸ਼ੀਲ ਸੀ, ਅਜੇ ਸਮਾਜ ਉਸ ਅਵਸਥਾ ਤਕ 'ਵਿਕਸਿਤ' ਨਹੀਂ ਸੀ ਹੋਇਆ ਕਿ ਉਸ ਵਿਚ 'ਤਿਆਗ' ਦਾ ਅੰਸ਼ ਵਧੇਰੇ ਹੁਦਾ। ਰਿਸ਼ੀ ਆਪਣੇ ਆਪ ਨੂੰ ਮੰਤ੍ਰ-ਦ੍ਰਸ਼ਟਾ ਕਹਿੰਦੇ ਸਨ। ਉਹ ਮੰਤਰ ਵੇਖਦੇ ਸਨ। ਸੁਚੀ ਕਲਾ ਦਾ ਇਹੋ ਭੇਦ ਹੈ। ਕਲਪਨਾ ਦੀਆਂ ਅੱਖਾਂ ਆਪਣੀ ਪ੍ਰਾਪਤੀ ਨੂੰ ਪ੍ਰਗਟਾਉਂਦੀਆਂ ਹਨ, ਆਪਣੀ ਅਪ੍ਰਾਪਤੀ ਨੂੰ ਨਹੀਂ।

## ੧. ਅਗਨਿ ਦੇਵ

ਅਗਨ ਪੁਰੋਹਿਤ[1] ਨੂੰ ਵਡਿਆਵਾਂ
ਅਗਨ ਜੋ ਦੈਵੀ ਰਿਤ੍ਵਿਜ[2] ਯਗ ਦਾ —
ਅਗਨ ਜੋ ਦੇਵਤਿਆਂ ਨੂੰ ਸੱਦੇ,
ਜੋ ਸਭ ਤੋਂ ਵਧ ਨਿਧੀਆਂ ਬਖ਼ਸ਼ੇ । ੧ ।

ਅਗਨ ਦੇਵ, ਜੋ ਨਵੇਂ-ਪੁਰਾਣੇ[3]—
ਰਿਸ਼ੀਆਂ ਦਾ ਵਡਿਆਈ-ਪਾਤਰ
ਏਥੇ ਦਿਉਤੇ ਸੱਦ ਲਿਆਵੇ । ੨ ।

ਅਗਨੀ ਸਦਕਾ ਧਨ ਭੋਗੇ —
ਜੋ ਦਿਨ ਦਿਨ ਦੂਣ-ਸਵਾਇਆ ਹੋਵੇ
ਜੋ ਧਨ ਹੋਵੇ ਸੋਭਾ-ਕਾਰੀ
ਜੋ ਧਨ ਦੇਵੇ ਤਗੜੇ ਪੁੱਤਰ[4] । ੩ ।

ਜਿਸ ਯਗ, ਪੂਜਾ ਦੇ ਚਹੁੰ-ਪਾਸੇ
ਅਗਨ ਦੇਵ, ਹੈ ਤੇਰਾ ਘੇਰਾ
ਦੇਵਤਿਆਂ ਨੂੰ ਹੀ ਉਹ ਜਾਵੇ । ੪ ।

ਅਗਨ ਵਿਚਾਰਕ, ਹੋਤਾ[5] ਸੱਚਾ
ਉਹ ਸੁੰਦਰਤਮ, ਸੋਭਾ ਵਾਲਾ
ਦੇਵਤਿਆਂ ਸੰਗ ਇਹੋ ਦਿਉਤਾ
ਏਥੇ ਆਵੇ । ੫ ।

ਅਗਨ-ਦੇਵ ਯਜਮਾਨ ਵਾਸਤੇ
ਜੋ ਵੀ ਤੂੰ ਕਰਨੀ ਭਲਿਆਈ
ਹੇ ਅੰਗਿਰਾ[6], ਉਹ ਸਚਮੁਚ ਤੇਰੀ । ੬ ।

ਨ੍ਹੇਰੇ ਵਿਚ ਚਮਕੰਦੇ, ਅਗਨੀ
ਹਰ ਦਿਨ ਤੇਰੇ ਨੇੜੇ ਆਈਏ
ਸਣੇ ਨਮਸਕਾਰਾਂ, ਸਣ-ਉਸਤਤਿ । ੭ ।

ਤੂੰ ਰਾਜਾ ਹਰ ਇਕ ਪੂਜਾ ਦਾ
ਤੂੰ ਰਿਤ-ਰਾਖਾ[7], ਤੂੰ ਚਮਕੰਦਾ
ਤੂੰ ਅਪਣੇ ਘਰ[8], ਵਧਦਾ ਰਹਿੰਦਾ । ੮ ।

ਅਗਨ ਦੇਵ ਤੂੰ ਐਸਾ, ਜੀਕਣ
ਪਿਤਾ ਪੁੱਤ ਲਈ, ਸੁਗਮ-ਪ੍ਰਾਪਤ
ਸਾਡੇ ਹਿਤ ਲਈ, ਅੰਗ-ਸੰਗ ਰਹਿ । ੯ ।

## ੨. ਇੰਦਰ-ਦੇਵਤਾ

ਮੈਂ ਇੰਦਰ ਦੇ ਸੂਰਮੇ ਕਾਰਜ ਕਰਾਂ ਬਖਾਨ
ਜੋ ਉਸ ਵੱਜਰ[1] ਵਾਲੜੇ, ਕੀਤੇ ਸਭ ਤੋਂ ਪਹਿਲ
ਉਸ ਨੇ ਅਜਗਰ[2] ਮਾਰਿਆ, ਦਿੱਤੇ ਪਾਣੀ ਖੋਲ੍ਹ
ਉੱਚੇ ਪਰਬਤ ਅੰਦਰੀਂ, ਗੁਫਾਂ ਸੁੱਟੀਆਂ ਤੋੜ । ੧ ।

ਅਜਗਰ ਪਰਬਤ ਲੇਟਿਆ, ਦਿੱਤਾ ਓਸ ਸੰਘਾਰ
ਤ੍ਵਸ਼ਟਾ ਬੱਜਰ ਸੂਕਦਾ, ਤਛਿਆ ਉਸ ਲਈ ਆਪ
ਜੀਕਣ ਗਊਆਂ ਰਿੰਘਦੀਆਂ, ਪਾਣੀ ਮਾਰੋ-ਮਾਰ —
ਤਿੱਖੀ ਤੋਰੇ ਸੂਕਦੇ, ਤੁਰ ਪਏ ਵਲ ਸਮੁੰਦ । ੨ ।

ਵਾਂਗ ਅਮੋੜੇ ਸਾਨ੍ਹ[3] ਦੇ, ਵਰਿਆ ਉਸ ਨੇ ਸੋਮ
ਭਾਂਡੇ ਤਿੰਨ ਉਲੱਦ ਕੇ, ਗਿਆ ਗ਼ਟਾ-ਗ਼ਟ ਡੀਕ
ਦਾਤਵਰਾਂ ਨੇ ਫੜ ਲਈ, ਬਿਜਲੀ ਬੱਜਰ ਵਾਂਗ
ਜੇਠਾ ਅਜਗਰ ਮਾਰਿਆ, ਉਸ ਨੇ ਇਸ ਦੇ ਨਾਲ । ੩ ।

ਜੇਠਾ ਅਜਗਰ ਮਾਰਿਆ, ਜਿਸ ਦਿਨ ਇੰਦਰ ਆਪ
ਚਤੁਰ ਜਨਾਂ ਦੀ ਚਾਤਰੀ, ਦਿੱਤੀ ਉਸ ਨੇ ਰੋੜ੍ਹ
ਉਸ ਵੇਲੇ ਹੀ ਸਿਰਜਿਆ, ਸੂਰਜ, ਊਸ਼ਾ, ਸੁਰਗ
ਫੇਰ ਨ ਵੈਰੀ ਲੱਭਿਆ, ਤੈਨੂੰ ਆਪਣਾ ਕੋਅ । ੪ ।

ਇੰਦਰ ਵ੍ਰਿਤ੍ਰ[4] ਸੰਘਾਰਿਆ, (ਤੇ) ਉਸ ਤੋਂ ਡਾਢਾ ਵਿਅੰਸ[5]
ਮਾਰੇ ਬੱਜਰ ਨਾਲ ਜੋ, ਸ਼ਸਤਰ ਵਡ ਬਲਵਾਨ
ਧਰਤੀ ਨਾਲ ਚਮੁੱਟਿਆ, ਅਜਗਰ ਪਿਆ ਚੁਫਾਲ
ਨਾਲ ਕੁਹਾੜੇ ਵੱਢਿਆ, ਰੁੱਖ-ਤਨੇ ਦੇ ਵਾਂਗ । ੫ ।

ਵ੍ਰਿੱਤਰ ਨੇ ਲਲਕਾਰਿਆ, ਮਸਤ ਅਜੋਧੇ ਵਾਂਗ
ਬਹੁਘਾਤੀ, ਵਡਸੂਰਮਾਂ, ਇੰਦਰ ਦੇਵ ਅਮੋੜ
ਵ੍ਰਿੱਤਰ ਸਹਿ ਨਾ ਸੱਕਿਆ, ਉਸ ਦੀ ਸ਼ਸਤਰ-ਚੋਟ
ਡਿੱਗਦਾ ਡਿੱਗਦਾ ਢਾਹ ਗਿਆ, ਵੈਰੀ ਸਾਰੇ ਖਾਲ । ੬ ।

ਲੜਨੋਂ ਮੂਲ ਨ ਹੁੱਟਿਆ, ਬਿਨ-ਹੱਥਾਂ, ਬਿਨ-ਪੈਰ
ਇੰਦਰ ਨੇ ਫਿਰ ਪਿੱਠ 'ਤੇ, ਵਾਹੀ ਬੱਜਰ ਚੋਟ
ਚਾਹਿਆ ਇੰਦਰ-ਬਰੋਬਰਾ, ਬਣਨਾ ਓਸ ਨਿਸੱਤ
ਥਾਂ ਥਾਂ ਭੋਂ 'ਤੇ ਡੁਲ੍ਹ ਗਏ, ਝੜ ਝੜ ਉਸ ਦੇ ਅੰਗ । ੭ ।

ਭੰਨੇ-ਟੁੱਟੇ ਨੜੇ ਜਿਉਂ, ਵ੍ਰਿੱਤਰ ਪਿਆ ਚੁਫਾਲ
ਚੜ੍ਹ ਵਿਚ ਪਾਣੀ ਟੱਪ ਕੇ, ਵ੍ਰਿੱਤਰ ਗਏ ਉਲੰਘ
ਜੋ ਜਲ ਅਜਗਰ ਬੰਨ੍ਹ ਕੇ, ਰੱਖੇ ਤਾਕਤ ਨਾਲ
ਅਜ ਉਹਨਾਂ ਦੇ ਪੈਰ ਵਿਚ, ਆਪੇ ਪਿਆ ਨਿਢਾਲ । ੮ ।

ਹੁਣ ਵ੍ਰਿੱਤਰ ਦੀ ਮਾਤ[6] ਵੀ, ਲੱਗੀ ਹੋਣ ਨਿਸੱਤ
ਇੰਦਰ ਉਸ ਤੇ ਆਪਣਾ, ਧਰ ਵਾਹਿਆ ਹਥਿਆਰ
ਢਹਿ-ਢੇਰੀ ਮਾਂ ਉਪਰੀਂ, ਹੇਠਾਂ ਉਸ ਦਾ ਪੁੱਤ
ਦਾਨੂੰ[7] ਲੇਟੀ ਏਕਣਾ, ਜਿਉਂ ਸਣ-ਵੱਛੇ ਗਾਂ । ੯ ।

ਵਹਿਣ ਜਲਾਂ ਦੇ ਅਗਾਂਹ ਨੂੰ, ਤੁਰਦੇ ਰਹਿਣ ਅਰੁੱਕ
ਇਹਨਾਂ ਹੇਠਾਂ ਲੁਕੀ ਸੀ, ਉਸ ਅਜਗਰ ਦੀ ਲੋਥ
ਪਾਣੀ ਰਹਿਣ ਉਲੰਘਦੇ, ਉਸ ਵ੍ਰਿੱਤਰ ਦੀ ਦੇਹ
ਵੈਰੀ ਇੰਦਰ-ਦੇਵ ਦਾ, ਢੱਠਾ ਡੂੰਘ-ਹਨੇਰ । ੧੦ ।

ਅਜਗਰ ਪਹਿਰੇ ਹੇਠ ਜੋ, ਦਾਸਾਂ ਛੱਡੇ ਰੋਕ
ਇੰਜ ਖੜੇ ਜਲ ਪਣੀ[8] ਜਿਉਂ ਗਊਆਂ ਰੱਖੀਆਂ ਡੱਕ
ਬਹੁਤ ਚਿਰਾਂ ਤੋਂ ਬੰਦ ਸੀ, ਜੋ ਪਾਣੀ ਦਾ ਰਾਹ
ਇੰਦਰ ਵ੍ਰਿੱਤਰ ਮਾਰ ਕੇ, ਉਸ ਨੂੰ ਦਿੱਤਾ ਖੋਲ੍ਹ । ੧੧ ।

ਓਦੋਂ ਇੰਦਰ ਬਣ ਗਿਆ, ਸੀ ਘੋੜੇ ਦੀ ਪੂਛ[9]
ਤੂੰ ਜਦ ਕਲਮੁਕੱਲਿਆਂ, ਵੈਰੀ ਦਿੱਤੇ ਨੇਜ਼
ਤੂੰ ਵਡ-ਸੂਰੇ ਜਿੱਤੀਆਂ ਗਊਆਂ, ਜਿੱਤਿਆ ਸੋਮ
ਸਤ ਨਦੀਆਂ ਦੇ ਵਹਿਣ ਲਈ, ਮਾਰਗ ਦਿੱਤੇ ਖੋਲ੍ਹ । ੧੨ ।

ਨਾ ਬਿਜਲੀ[10], ਨਾ ਗਰਜਨਾ ਆਈ ਉਸ ਦੇ ਕੰਮ
ਨਿਸਫਲ ਗੜੇ ਚੁਫੇਰੜੇ, ਬਿਰਥਾ ਧੁੰਦ-ਖਿਲਾਰ
ਅਜਗਰ ਇੰਦਰ ਜਿਸ ਸਮੇਂ, ਗੁੱਥੇ ਆਪੋ ਵਿਚ
ਇੰਦਰ ਜੇਤੂ ਹੋ ਗਿਆ, ਜੁਗਾਂ-ਜੁਗੰਤਰ ਤੀਕ । ੧੩ ।

ਅਜਗਰ ਮਾਰਨ ਵੇਲੜੇ, ਮਨ ਭੈ ਗਿਆ ਵਿਆਪ
ਬਦਲਾ ਅਜਗਰ-ਮੌਤ ਦਾ, ਲੈਣ ਵਾਲੜਾ ਕੌਣ[11] ?
ਜਦ ਤੂੰ ਡਰ ਕੇ ਲੰਘਿਆ, ਨੌ-ਨੱਥੇ ਦਰਿਆ
ਲੰਘੇ ਜਦੋਂ ਪੁਲਾੜ ਤੂੰ, ਡਰੇ ਬਾਜ਼ ਦੇ ਵਾਂਗ । ੧੩ ।

ਇੰਦਰ ਬੱਜਰ-ਵਾਲੜੇ ਦਾ ਸਭਨਾਂ 'ਤੇ ਰਾਜ,
ਪ੍ਰਜਾ ਉਦ੍ਹੀ ਜੜ-ਜੰਗਮੀ, ਪਾਲਿਤ ਪਸੂ ਸਸਿੰਙ
ਹਲਵਾਹਕਾਂ 'ਤੇ ਸਚਮੁਚੀਂ, ਕਰਦਾ ਏਦਾਂ ਰਾਜ
ਇਵੇਂ ਉਨ੍ਹਾਂ ਨੂੰ ਰਖਦਾ, ਜਿਵੇਂ ਅਰਾਂ ਨੂੰ ਹਾਲ । ੧੫ !

## ੩. ਪੂਸ਼ਨ ਦੇਵਤਾ

ਹੇ ਪੂਸ਼ਨ, ਰਾਹਾਂ ਤੋਂ ਲੰਘ ਜਾ
ਮੋਚਨ-ਪੁਤ[1], ਕਟ ਚਿੰਤਾ ਸਾਡੀ
ਅਗਾਂਹ-ਅਗਾਂਹ ਤੁਰ, ਰਾਹ ਵਿਖਾ ਦੇ । ੧ ।

ਦੁਸ਼ਟ ਭੇੜੀਆ, ਜੋ ਬਦਨੀਤਾ —
ਰਾਹ ਵਿਚ ਕਰੇ ਉਡੀਕ ਅਸਾਡੀ
ਉਸ ਨੂੰ ਮਾਰ, ਪਰ੍ਹਾਂ ਸੁਟ ਪੂਸ਼ਨ । ੨ ।

ਜਿਹੜਾ ਡਾਕੂ, ਰਾਹ ਵਿਚ ਲੁਕਿਆ
ਵਿਰੁਧ ਅਸਾਡੇ, ਗੋਂਦਾਂ ਗੁੰਦੇ
ਦੂਰ ਨੁਸਾ ਦੇ ਉਹਨੂੰ ਪਹੇ ਤੋਂ । ੩ ।

ਚਾਲਬਾਜ਼, ਮਨ-ਮੈਲੇ ਲੋਕਾਂ
ਦੇ ਚੋਅ ਤਾਈਂ ਦਰੜ-ਮਰੜ ਸੁਟ, ਪੈਰਾਂ ਹੇਠਾਂ,
ਭਾਵੇਂ ਉਹ ਕੋਈ ਵੀ ਹੋਵਣ । ੪ ।

ਤੈਥੋਂ ਉਹੋ ਸਹਾਇਤਾ ਮੰਗੀਏ
ਜੋ ਤੂੰ ਰਿਹਾ ਬਖ਼ਸ਼ਦਾ, ਸਾਡੇ ਪਿਤਰਾਂ ਤਾਈਂ
ਹੇ ਬੁਧਵੰਤੇ, ਹੇ ਪੂਸ਼ਨ, ਕਰ'ਮਾਤ-ਕਰੰਤੇ । ੫ ।

ਸਰਬ ਸੰਪਦਾਵਾਂ ਦੇ ਸਵਾਮੀ,
ਸੋਨ-ਕੁਹਾੜਾ ਸਭ ਤੋਂ ਤੇਜ਼ ਚਲਾਵਣਹਾਰੇ
ਅਸਾਂ ਵਾਸਤੇ ਸੌਖੀ ਕਰ ਧਨ-ਮਾਲ-ਕਮਾਈ । ੬ ।

ਪਿੱਛਾ-ਕਰਨਹਾਰ ਤੋਂ ਸਾਨੂੰ ਦੂਰ ਪੁਚਾ ਦੇ[2]
ਸੋਹਣੇ ਰਾਹਾਂ ਤਾਈਂ ਸੌਖੇ ਹੋਰ ਬਣਾ ਦੇ
ਏਸ ਤਰ੍ਹਾਂ ਹੇ ਪੂਸ਼ਨ ਆਪਣੀ ਸ਼ਕਤਿ ਵਿਖਾਵੀਂ । ੭ ।



I-42.

ਉਨੀਂ ਚਰਾਂਦੀਂ ਲੈ ਚਲ ਜਿਥੇ ਘਾਹ ਬੜੇ ਨੇ
ਸਾਡੇ ਰਾਹੀਂ ਜਲਦੀ ਤਪਸ਼ਾਂ ਆਉਣ ਨ ਦੇਵੀਂ[3]
ਏਸ ਤਰ੍ਹਾਂ ਹੇ ਪੂਸ਼ਨ, ਆਪਣੀ ਸ਼ਕਤਿ ਵਿਖਾਵੀਂ ।੮।

ਕ੍ਰਿਪਾਵੰਤ ਹੋ ਕੇ ਸਾਨੂੰ ਭਰਪੂਰ ਬਣਾ ਦੇ,
ਦਿੱਤ-ਦਾਨ, ਅੰਨ-ਭੋਜਨ ਦੇ ਕੇ ਸ਼ਕਤਿਵਾਨ ਕਰ
ਏਸ ਤਰ੍ਹਾਂ ਹੇ ਪੂਸ਼ਨ ਆਪਣੀ ਸ਼ਕਤਿ ਵਿਖਾਵੀਂ ।੯।

ਅਸੀਂ ਨ ਪੂਸ਼ਨ ਨਾਲ ਕੋਦੀ ਵੀ ਸੋਦਾ ਕਰੀਏ
ਅਸੀਂ ਸੂਕਤਾਂ ਨਾਲ ਓਸ ਦੀ ਉਸਤਤਿ ਕਰੀਏ
ਧਨ ਦੀ ਖ਼ਾਤਰ, ਇਸ ਕਰ'ਮਾਤੀ ਕੋਲ ਜਾਵੀਏ ।੧੦।

## ੪. ਉਸ਼ਾ

. ਇਨ੍ਹਾਂ ਉਸ਼ਾਵਾਂ ਆਪਣਾ ਝੰਡਾ ਉੱਚਾ ਕੀਤਾ
ਅਧ-ਪੂਰਬੀ ਅੰਬਰ ਦੇ ਵਿਚ ਆਪਣੀ ਜੋਤ ਪਸਾਰੀ
ਜੀਕਣ ਜੋਧੇ ਜੁਧ ਵਾਸਤੇ, ਸ਼ਸਤਰ ਪਏ ਲਿਸ਼ਕਾਵਣ
ਇਹ ਮਾਂ-ਗਊਆਂ ਲਾਲੀ ਰੰਗੀਆਂ, ਸਾਡੇ ਸਾਹਵੇਂ ਆਵਣ ।੧।

ਸੂਹੀਆਂ ਚਾਨਣ ਕਿਰਣਾਂ ਸਹਿਜੇ, ਉੱਡ ਉੱਡ ਉੱਪਰ ਆਈਆਂ
ਗਊਆਂ ਲਾਲ ਅਸੀਲ ਉਨ੍ਹਾਂ ਨੇ, ਵਿਚ ਜੋਤਰੇ ਪਾਈਆਂ
ਇਨ੍ਹਾਂ ਉਸ਼ਾਵਾਂ ਨੀਝ ਅਸਾਡੀ, ਪਹਿਲੇ ਵਾਂਗੂ ਕੀਤੀ
ਲਾਲ-ਰੰਗੀਆਂ ਜਗਮਗ ਜੋਤੀ ਦੇ ਸੰਗ ਭਰਪੂਰ ਗਈਆਂ ।੨।

ਕਾਰੇ ਰੁਝੀਆਂ ਨਾਰਾਂ ਵਾਂਗੂ, ਅਪਣਾ ਗੀਤ ਅਲਾਪਣ —
ਦੂਰ ਜਾ ਰਹੀ ਸਾਂਝੀ ਰਾਹ 'ਤੇ,
ਸਖ਼ੀ, ਸੁਦਾਤਾ, ਭਗਤ ਵਾਸਤੇ, ਦੂਰੋਂ ਅੰਨ ਲਿਆਵਣ,
ਸੋਮ-ਨਪੀੜਨਹਾਰੇ[1] ਖ਼ਾਤਰ, ਸਭ ਕੁਝ ਲੈ ਕੇ ਆਵਣ ।੩।

ਨਾਚੀ ਵਾਂਗ ਪੁਸ਼ਾਕ ਝਿਲਮਿਲੀ, ਪਹਿਰੇ ਆਲ-ਦੁਆਲੇ
ਏਦਾਂ ਹਿਕ ਉਘਾੜੇ, ਜੀਕਣ ਦੁਧੀਆਂ ਗਊ ਵਿਖਾਵੇ
ਜਗ ਦੀ ਖ਼ਾਤਰ ਜੋਤ ਸਿਰਜਦੀ, ਨ੍ਹੇਰੇ ਦੇ ਦਰ ਖੋਲ੍ਹੇ
ਜਿਵੇਂ ਤਬੇਲੇ ਵਿਚੋਂ ਗਊਆਂ ਬਾਹਰ ਨੂੰ ਉਠ ਧਾਈਆਂ ।੪।

ਇਸ ਦੀ ਜਗਮਗ ਜੋਤੀ, ਸਾਨੂੰ ਸਾਹਵੇਂ ਨਜ਼ਰੀਂ ਆਈ
ਫੈਲ ਰਹੀ ਇਹ ਜੋਤ ਦੈਂਤ ਸ਼ਾਹ-ਕਾਲਾ ਦੂਰ ਨਸਾਉਂਦੀ
ਅੰਬਰ ਦੀ ਧੀ ਆਪਣੀ ਝਿਲਮਿਲ, ਏਦਾਂ ਪਈ ਪਸਾਰੇ
ਜੀਕਣ ਯਗ-ਭੂਮੀ ਦੇ ਡੰਡੇ[2], ਥਿੰਦੇ ਨਾਲ ਸ਼ਿੰਗਾਰੇ ।੫।



1-92.

ਤਰਿਆ ਅਸੀਂ ਹਨੇਰਾ, ਪਹੁੰਚੇ ਇਸ ਦੇ ਦੂਜੇ ਕੰਢੇ
ਊਸ਼ਾ ਉਣੇਂਦੀ ਝਮ ਝਮ ਝਮ, ਚਾਨਣ ਦਾ ਤਾਣਾ-ਪੇਟਾ
ਨੂਰ-ਭਰੀ ਇਹ ਪ੍ਰੇਮਣ, ਇਸ ਦੀ ਮੁਸਕਣਿ ਸ਼ੋਭਾ-ਕਾਰੀ
ਸੁਹਣ-ਸੁਨੱਖੀ ਜਾਗੀ ਜਗ ਨੂੰ, ਪ੍ਰੀਤ ਵਿਖਾਵਣ ਖ਼ਾਤਰ ।੬।

ਚਾਨਣ-ਰੰਗੀ, ਕੁਲ ਸੋਹਣੀ ਸੌਗਾਤ ਲਿਆਵਣ-ਵਾਲੀ, —
ਓਸ ਸੁਰਗ-ਜਾਈ ਦੀ ਗੋਤਮ[3] ਉਸਤਤਿ ਪਏ ਉਚਾਰਣ
ਹੇ ਊਸ਼ਾ ਬਖ਼ਸ਼ਿੰਦ, ਅਸਾਨੂੰ ਦੇ ਪਰਜਾ-ਸੰਤਾਨਾਂ
ਸੂਰਬੀਰ ਦੇ, ਧਨ ਉੱਘਾ ਦੇ ਘੋੜੇ ਗਊਆਂ ਵਾਲਾ ।੭।

ਮੈਨੂੰ ਉਹ ਧਨ ਮਿਲੇ, ਜੋ ਵੀਰਾਂ ਵਾਲਾ ਤੇ ਜਸ ਵਾਲਾ
ਜਿਸ ਵਿਚ ਹੋਣ ਦਾਸ ਬਹੁੰ, ਘੋੜੇ ਉੱਘੇ, ਸਭ ਕੋਈ ਜਾਣੇ
ਚਮਤਕਾਰਵੰਤੀ, ਤੇ ਸੋਭਾਵੰਤੀ ਜਗਮਗ ਵਾਲੀ,
ਹੇ ਕਲਿਆਣੀ, ਅਪਣੀ ਸ਼ਕਤੀ ਨਾਲ ਅਗਾਂਹ ਵਲ ਪ੍ਰੇਰੀਂ ।੮।

ਦੇਵੀ ਊਸ਼ਾ ਜੋ ਵੇਖੇ ਸਭ ਜੀਉਣ ਹਾਰਿਆਂ ਤਾਈਂ
ਦੂਰ ਦੂਰ ਤਕ ਚਮਕ ਰਹੀ ਜੋ, ਸੂਰਜ ਵਲ ਮੂੰਹ ਕਰਕੇ
ਸਭ ਜੀਵਾਂ ਨੂੰ ਤੋਰਨ ਦੇ ਲਈ, ਨੀਂਦੋਂ ਪਈ ਜਗਾਵੇ
ਉਸ ਨੇ ਹਰ ਸੋਚਣਹਾਰੇ ਦੀ, ਵਾਣੀ ਸ਼ੁਣ ਜਗਾਈ ।੯।

ਬਾਰ ਬਾਰ ਉਹ ਜਨਮ ਧਾਰਦੀ, ਭਾਵੇਂ ਸਦਾ-ਪੁਰਾਣੀ
ਇੱਕੋ ਇਸ ਦਾ ਰੰਗ ਜਿਦ੍ਹੇ ਸੰਗ, ਆਪਣਾ ਆਪ ਸਜਾਵੇ
ਮਾਤ ਲੋਕੀਆਂ ਦੀ ਉਮਰਾਂ ਨੂੰ, [ਦਿਨ ਦਿਨ] ਪਈ ਹੰਢਾਵੇ
ਚਤੁਰ ਜਵਾਰੀ ਵਾਂਗ, ਪਾਸਿਆਂ ਤਾਈਂ ਪਈ ਘਟਾਵੇ[4] ।੧੦।

ਸੁਰਗਾਂ ਦੇ ਸਿਰਿਆਂ ਨੂੰ ਪਰਗਟ ਕਰਦੀ ਹੋਈ ਜਾਗੇ
ਦੂਰ-ਦੂਰ ਕਢ ਦੇਵੇ, ਆਪਣੀ ਭੈਣ [ਰਾਤ] ਦੇ ਤਾਈਂ
ਇਹ ਜੀਵਨ ਦੇ ਸਾਲ ਘਟਾਵੇ
ਇਹ ਮੁਟਿਆਰ ਯਾਰ ਦੇ ਚਾਨਣ ਵਿਚ[5] ਦੂਰਾਂ ਤਕ ਚਮਕੇ ।੧੧।

ਚਮਕੀਲੀ, ਕਲਿਆਣੀ, ਕਿਰਣਾਂ ਪਸ਼ੂਆਂ ਵਾਂਗ ਖਿਲਾਰੇ
ਦੂਰ ਦੂਰ ਝਿਲਮਿਲੇ, ਜਿਵੇਂ ਸਾਗਰ ਦਾ ਤਰਲ-ਪਸਾਰਾ
ਦੇਵਤਿਆਂ ਦੇ ਨੇਮਾਂ ਤਾਈਂ, ਕਦੀ ਨ ਤੋੜਣ ਵਾਲੀ
ਉਹ ਸੂਰਜ ਦੀਆਂ ਰਿਸ਼ਮਾਂ ਦੇ ਸੰਗ, ਸਾਨੂੰ ਨਜ਼ਰੀ ਆਵੇ । ੧੨ ।

ਹੇ ਧਨਵੰਤੀ ਊਸ਼ਾ ਢੋ ਦੇ
ਜਗਮਗ ਜਗਮਗ ਮਾਲ ਖ਼ਜ਼ਾਨਾਂ
ਤਾਂ ਜੁ ਪਾਲੀਏ ਪੁੱਤ-ਪੋਤਰੇ । ੧੩ ।

ਹੇ ਬਹੁੰ ਘੋੜੇ-ਗਊਆਂ ਵਾਲੀ
ਹੇ ਚਮਕੀਲੀ, ਅਜ ਤੇ ਏਥੇ —
ਚਮਕ ਸੰਪਦਾ ਸੰਗ, ਕਲਿਆਣੀ । ੧੪ ।

ਹੇ ਊਸ਼ਾ, ਧਨ ਢੋਣ ਵਾਲੀਏ,
ਜੋਤ, ਆਪਣੇ ਅਰੁਣ ਅਸ਼ਵ੍ ਅਜ
ਕੁਲ ਦਾਤਾਂ ਨੂੰ ਢੋ ਕੇ ਲੈ ਆ, ਸਾਡੀ ਖ਼ਾਤਰ । ੧੫ ।



I-92.

## ੫. ਵਿਸ਼ਵਾਮਿੱਤਰ ਅਤੇ ਦੋ ਨਦੀਆਂ

ਪਾਠਕ :

ਪਹਾੜਾਂ ਦੀ ਹਿੱਕ ਤੋਂ ਅਗਾਂਹ ਵਧਦੀਆਂ ਹਨ ਜ਼ੋਮ ਨਾਲ
ਜਿਵੇਂ ਕਿੱਲੇ ਤੋਂ ਖੁਲ੍ਹੀਆਂ ਦੋ ਘੋੜੀਆਂ ਨਠਦੀਆਂ ਜਾਣ ਵਾਹੋਦਾਹੀ
ਇਹ ਨਦੀਆਂ ਸਤਲੁਜ ਬਿਆਸ ਦੀਆਂ, ਵੇਗ ਵਿਚ ਆਏ ਪਾਣੀ ਜਿਨ੍ਹਾਂ ਦੇ
ਜਿਵੇਂ ਹਵਾ-ਪਿਆਜ਼ੀ ਰੰਗ ਦੀਆਂ
ਦੋ ਲਵੇਰੀਆਂ ਚੱਟਦੀਆਂ (ਵੱਛਿਆਂ ਨੂੰ) ।੧।

ਇਦਰ ਦੀਆਂ ਪ੍ਰੇਰੀਆਂ, ਮੰਗਦੀਆਂ ਤੋਰ ਤਿੱਖੀ ਦੀ ਭਿੱਖਿਆ
ਤੁਰੀਆਂ ਜਾਣ ਸਮੁੰਦਰ ਵੱਲੇ, ਜੀਕਣ ਦੋ ਰਥਵਾਨ
ਇਕ ਦੂਜੀ ਨਾਲ ਮਿਲਦੀਆਂ, ਲਹਿਰਾਂ ਨਾਲ ਥਣ-ਪੀਡੀਆਂ
ਆਪੋ-ਵਿਚ ਸਮਾਉਂਦੀਆਂ, ਸੋਹਣੀਆਂ ।੨।

ਵਿਸ਼ਵਾਮਿਤਰ :

ਲਉ ਮੈਂ ਆਣ ਪਹੁੰਚਿਆ ਏਥੇ, ਸਭ ਤੋਂ ਚੰਗੀ ਨਦੀ-ਮਾਤ ਦੇ ਕੋਲ
ਸ਼ੋਹਣੀ, ਚੌੜੀ ਬਿਆਸ ਨਦੀ ਦੇ ਕੋਲ
ਇਕ ਦੂਜੀ ਨੂੰ ਚੱਟਦੀਆਂ ਜਿਉਂ ਮਾਂ-ਗਾਵਾਂ ਵੱਛਿਆਂ ਤਾਈਂ
ਵਗਦੀਆਂ ਜਾਣ ਪਾਟ ਸਾਂਝੇ ਵਿਚ ।੩।

ਨਦੀਆਂ :

ਨੱਕੋ-ਨਕ ਪਾਣੀਆਂ ਭਰੀਆਂ
ਦੇਵਤਿਆਂ ਦੇ ਸਿਰਜੇ ਸਾਂਝੇ ਪਾਟ 'ਚ ਵਗਦੀਆਂ ਜਾਈਏ
ਰੁਕੇ ਨਾ ਸਾਡੀ ਧਾਰ, ਤੋਰ ਦੀ ਤਿੱਖੀ ।
ਕਵੀਆ ਕੀ ਚਾਹੇਂ ? ਕਿਉਂ ਕੂਕੇਂ, ਵਾਜਾਂ ਮਾਰੇਂ ? ।੪।

ਵਿਸ਼ਵਾਮਿੱਤਰ :

ਘੜੀ ਪਲ ਰੋਕੋ ਆਪਣਾ ਵੇਗ
ਸੁਣੋ, ਹੇ ਧਰਮ-ਪਾਲਕੋ, ਸੋਮ-ਰਸੀਲੀ ਮਿੱਠੀ ਮੇਰੀ 'ਵਾਜ
ਮਹਾਨਦੀ ਦੇ ਕੋਲ ਤੁਰ ਕੇ ਆਈ ਉਸਤਤਿ ਵਡ-ਵਡਾਣ
ਮੈਂ ਕੌਸ਼ਿਕ,[1] ਜੋ ਮਦਦ ਵਾਸਤੇ ਤੁਹਾਨੂੰ ਰਿਹਾ ਪੁਕਾਰ । ੫ ।

ਨਦੀਆਂ :

ਬੱਜਰ ਵਾਲੇ ਇੰਦਰ ਸਾਡਾ ਪਾਟ ਪੁੱਟਿਆ
ਪਰ੍ਹਾਂ ਧਕਿਆ ਉਸ ਨੇ ਵ੍ਰਿੱਤਰ ਜਿਸ ਨਦੀਆਂ ਨੂੰ ਕੁੰਡਲੀ ਮਾਰੀ
ਸਵਿਤਾ[2] ਦੇਵ ਸੁ-ਹੱਥਾ, ਸਾਨੂੰ ਲੈ ਕੇ ਆਇਆ
ਸਵਿਤਾ ਰਿਹਾ ਪਰੇਰ, ਤਦੇ ਹੀ ਵਗਦੀਆਂ ਜਾਈਏ, ਦੂਰ । ੬ ।

ਗਾਵਣ-ਜੋਗ ਹਮੇਸ਼, ਓਸਦਾ ਕੰਮ ਬਲਕਾਰੀ
ਜਦ ਇੰਦਰ ਨੇ ਉਸ ਅਜਗਰ ਦੇ ਡਕਰੇ ਕੀਤੇ
ਆਪਣੇ ਬੱਜਰ ਨਾਲ ਤੋੜੀਆਂ ਸੱਭੇ ਰੋਕਾਂ
ਤਾਂ ਜੋ ਤੁਰੇ ਅਗਾਂਹ ਰਾਹ ਨੂੰ ਲਭਦੇ ਪਾਣੀ । ੭ ।

ਗਾਵਣ-ਹਾਰੇ, ਭੁੱਲ ਨਾ ਜਾਵੀਂ, ਬਚਨ ਇਹ ਸਾਰੇ
ਤਾਂ ਜੋ ਆਵਣ-ਹਾਰੇ ਲੋਕੀਂ, ਸੁਣ ਸੱਕਣ ਇਹ ਤੇਰੀ ਬਾਣੀ
ਹੇ ਗਾਇਕ, ਕਵਿਤਾ ਵਿਚ ਸਾਡੀ ਕਰੀਂ ਸਲਾਹੁਤਾ
ਨਿੰਦ ਨ ਸਾਨੂੰ ਲੋਕਾਂ ਸਾਹਵੇਂ, ਨਮਸਕਾਰ ਲੈ । ੮ ।

ਵਿਸ਼ਵਾਮਿੱਤਰ :

ਮੇਰੀਓ ਭੈਣੋਂ, ਸੁਣੋ ਕਵੀ ਦੀ ਗੱਲ ਕੰਨ ਲਾ ਕੇ
ਕਵੀ ਜੋ ਆਇਆ ਦੂਰੋਂ ਚਲ ਕੇ ਸਣੇ ਗੱਡ ਦੇ, ਸਣੇ ਰੱਥ ਦੇ,
ਨਦੀਓ ਬਣੋ ਸੁਪਾਰ, ਨੀਵੀਂਆਂ ਹੋ ਜਾਵੋ ਨੀ
ਧਾਰ ਤੁਹਾਡੀ ਧੁਰੇ ਅਸਾਡੇ ਨੂੰ ਨਾ ਛੂਹੇ । ੯ ।

ਨਦੀਆਂ :

ਗਾਇਕ ਤੇਰੀ ਗੱਲ ਸੁਣੀ ਹੈ,
ਤੂੰ ਆਇਆ ਹੈਂ ਦੂਰੋਂ ਚਲ ਕੇ, ਸਣੇ ਗੱਡ ਦੇ, ਸਣੇ ਰੱਥ ਦੇ
ਮੈਂ ਨਿਉਂਦੀ ਹਾਂ[3], ਜਿਵੇਂ ਨਿਵੇਂ ਥਣ-ਫੁੱਲੀ ਤੀਵੀਂ (ਬੱਚੇ ਖ਼ਾਤਰ)
ਅੰਗ ਉਘਾੜਾਂ, ਜਿਵੇਂ ਕੋਈ ਮੁਟਿਆਰ ਉਘਾੜੇ ਪਿਆਰੇ ਖ਼ਾਤਰ । ੧੦ ।

ਵਿਸ਼ਵਾ-ਮਿੱਤਰ :

ਜਦ ਭਰਤਾਂ ਦਾ ਗੋਤ[4], ਕਰ ਲਵੇ ਪਾਰ ਤੁਹਾਨੂੰ
ਇਹ ਇੰਦਰ ਦੀ ਧੱਕੀ-ਪ੍ਰੇਰੀ ਸੈਨਾ ਜਾਂਦੀ ਲੁੱਟ ਮਾਰ ਲਈ
ਫੇਰ ਵਗੇਗੀ ਧਾਰ ਤੁਹਾਡੀ ਤਿੱਖੀ ਤੋਰੇ
ਪੂਜਨੀਕ, ਮੈਂ ਦਯਾ ਤੁਹਾਡੀ ਦਾ ਵਰ ਚਾਹਾਂ । ੧੧ ।

ਪਾਠਕ :

ਲੁੱਟਣ ਜਾਂਦਾ ਗੋਤ ਭਰਤ ਦਾ, ਪਾਰ ਉਤਰਿਆ
ਗਾਇਕ ਉੱਤੇ ਦੋਹਾਂ ਨਦੀਆਂ ਮਿਹਰ ਵਿਖਾਈ
ਹੇ ਉਦਾਰ-ਚਿਤ, ਧਨੀ-ਸਹਾਈ, ਨਿਤ ਨਿਤ ਫੁੱਲੋ
ਤੇਜ਼ ਵਗੋ ਨੀ ਨਦੀਓ, ਅਪਣੀਆਂ ਦੁਧੀਆਂ ਭਰ ਕੇ । ੧੨ ।

ਛੱਡ ਧੁਰੇ ਦੇ ਕਿਲ ਨੂੰ ਦੇਵਣ ਪਾਣੀ ਤੁਹਾਡੇ
ਰਸੀਆਂ ਦੇਵੋ ਛੱਡ, ਪਾਣੀਓਂ,
ਤਾਂ ਜੋ ਕੋਈ ਹਾਣ ਨ ਪਹੁੰਚੇ
ਇਹਨਾਂ ਦੋ ਨਿਰਦੋਸ, ਅਪਾਪੀ ਬਲਦਾਂ ਤਾਈਂ । ੧੩ ।

## ੬. ਜਲ-ਉਸਤਤਿ

ਸਾਗਰ ਜਿਨ੍ਹਾਂ ਦਾ ਮੁਖੀਆ, ਪਾਵਨ, ਸਦਾ-ਨਿਚੱਲੇ
ਅੰਬਰ ਦੇ ਸਾਗਰਾਂ ਤੋਂ ਹਨ ਆਉਂਦੇ ਇਹ ਪਾਣੀ
ਰਸਤਾ ਉਲੀਕਿਆ ਸੀ ਖ਼ਾਤਰ ਜਿਨ੍ਹਾਂ ਦੀ ਇੰਦਰ,
ਉਹ ਬੋਲ,[1] ਉਹ ਸ-ਬੱਜਰ
ਜਲ-ਦੇਵ ਓਹੋ ਏਥੇ, ਹੋਵਣ ਸਹਾਈ ਮੈਨੂੰ । ੧ ।

ਇਹ ਸੁਰਗ-ਵਾਲ ਪਾਣੀ, ਇਹ ਜਲ ਖੁਣਾਹੀਆਂ ਵਾਲੇ
ਇਹ ਆਪ-ਜਨਮੇ ਪਾਣੀ, ਸਾਰੇ ਜੋ ਵਗ ਰਹੇ ਹਨ
ਇਹ ਝਿਲਮਿਲਾਉਂਦੇ ਪਾਣੀ, ਇਹ ਸੁੱਛ ਕਰਨ ਵਾਲੇ,
ਸਾਗਰ ਜਿਨ੍ਹਾਂ ਦੀ ਮਨਜ਼ਿਲ
ਜਲ-ਦੇਵ ਓਹੋ ਏਥੇ, ਹੋਵਣ ਸਹਾਈ ਮੈਨੂੰ । ੨ ।

ਰਾਜਾ ਵਰੁਣ ਜਿਨ੍ਹਾਂ ਦੇ ਵਿਚਕਾਰ ਤੁਰ ਰਿਹਾ ਹੈ
ਲੋਕਾਂ ਦੇ ਝੂਠ ਸੱਚ ਦਾ, ਕਰਦਾ ਹੋਇਆ ਨਿਤਾਰਾ[2]
ਇਹ ਝਿਲਮਿਲਾਉਂਦੇ ਪਾਣੀ, ਇਹ ਸੁੱਛ ਕਰਨ ਵਾਲੇ
ਜਲ-ਦੇਵ ਓਹੋ ਏਥੇ ਹੋਵਣ ਸਹਾਈ ਮੈਨੂੰ । ੩ ।

ਰਾਜਾ ਵਰੁਣ ਜਿਨ੍ਹਾਂ ਵਿਚ, ਹੈ ਸੋਮ ਵੀ ਜਿਨ੍ਹਾਂ ਵਿਚ
ਜਿਨ੍ਹਾਂ 'ਚੋਂ ਲੈ ਕੇ ਸ਼ਕਤੀ, ਮਦਮਸਤ ਦੇਵ ਸਾਰੇ
ਜਿਨ੍ਹਾਂ 'ਚ ਵੈਸ਼ਵਾਨਰ[3] ਅਗਨੀ ਪ੍ਰਵੇਸ਼ ਹੋਈ
ਜਲ-ਦੇਵ ਓਹੋ ਏਥੇ ਹੋਵਣ ਸਹਾਈ ਮੈਨੂੰ । ੪ ।

## ੭. ਅਸ਼੍ਵਨੀ–ਉਸਤਤਿ

ਆਪਣੀ ਭੈਣ ਉਸ਼ਾ ਨੂੰ ਛਡਿਆ ਰਾਤ ਨੇ
ਲਾਲ ਵਾਸਤੇ ਸਾਉਲੀ ਰਸਤਾ ਛਡਿਆ
ਗਊ–ਅਸ਼੍ਵ ਦੇ ਧਨੀਓ, ਅਸੀਂ ਬੁਲਾਂਵਦੇ
ਤੀਰ ਅਸਾਥੋਂ ਦੂਰ ਰਖੋ, ਦਿਹੁੰ–ਰਾਤ ਹੀ । ੧ ।

ਅਸ਼ਵਨੀਓ, ਨਿਜ ਰੱਥ ਵਿਚ ਨਿਧੀਆਂ ਹਿੱਕਦੇ —
ਆਵੋ, ਹਵਨ-ਕਰੰਤੇ ਮਾਣਸ ਨੇਰੜੇ
ਦੂਰ ਅਸਾਥੋਂ ਰਖੋ, ਰੋਗ, ਨਿ–ਤਾਣ ਨੂੰ
ਰੱਖੋ ਸਾਨੂੰ ਦਿਵਸ-ਰੈਣ ਮਧੁ–ਪਿਆਰਿਓ । ੨ ।

ਲੈ ਆਵਣ ਰੱਥ ਇਤ ਵਲ, ਪਹਿਲ–ਉਸ਼ੇਰ ਹੀ
ਤਗੜੇ ਤੇ ਸੁਖਦਾਤੇ, ਅਸ਼੍ਵ ਤੁਹਾਡੜੇ
ਜੋੜੇ ਰਿਤ-ਅਨੁਸਾਰ[1], ਲਗਾਮਾਂ ਢਿਲੀਆਂ,
ਅਸ਼ਵਨੀਓ, ਹਿੱਕ ਲਿਆਵੋ, ਰੱਥ ਧਨ ਵਾਲੜਾ । ੩ ।

ਜਿਹੜਾ ਰੱਥ ਤੁਹਾਨੂੰ ਲਿਆਵੇ ਰਾਜਿਓ,
ਤੁਰੇ ਉਸ਼ੇਰੇ, ਤਿੰਨ-ਗੱਦੀਆ, ਧਨ ਵਾਲੜਾ
ਹੇ ਨਾਸਤਿਓ[2]: ਏਥੇ ਰੱਥ ਵਿਚ ਆਵੋ, ਕੋਲ ਅਸਾਡੜੇ
ਤਾਂ ਜੋ ਪੁੱਜੇ ਸਾਨੂੰ, ਰੱਥ ਅੰਨ–ਵਾਲੜਾ । ੪ ।

ਬਿਰਧ ਅਵੱਸਥੋਂ ਕੀਤਾ ਮੁਕਤ ਚ੍ਯਵਾਨ[3] ਨੂੰ
ਘੋੜਾ ਤੇਜ਼ ਲਿਆਂਦਾ ਪੇਦੂ[4] ਵਾਸਤੇ
ਕਢਿਆ ਅਤਰੀ[5] ਤਾਈਂ, ਬਿਪਤਾ, ਨ੍ਹੇਰ 'ਚੋਂ
ਢਿੱਲੇ ਕੀਤੇ ਫੰਦੇ, ਜਾਹੁਸ਼[6] ਵਾਲੜੇ । ੫ ।

ਹੇ ਅਸ਼ਵਨੀਓ : ਇਹ ਮੇਰੀ ਮਨ–ਬਿਰਤੀ, ਮੇਰਾ ਗੀਤ ਇਹ,
ਉਸਤਤਿ ਕਰੋ ਕਬੂਲ, ਮਹਾਂ ਬਲਵੰਤਿਓ
ਤੁਸਾਂ ਲਈ ਅਰਦਾਸਾਂ, ਪਹੁੰਚਣ ਤੁਸਾਂ ਨੂੰ
ਨਾਲ ਅਸੀਸਾਂ ਰਾਖੀ, ਕਰੋ ਅਸਾਡੜੀ । ੬ ।

## ੮. ਦਸਾਂ ਰਾਜਿਆਂ ਦਾ ਜੁੱਧ

ਵਸਿਸ਼ਠ :

ਹੇ ਨਰੋ[1] !
ਤੁਸਾਂ ਨੂੰ ਤੱਕਦੇ, ਤੁਸਾਂ ਦੀ ਮਿੱਤਰਤਾ ਨੂੰ ਤੱਕਦੇ,
ਗਊਆਂ ਦੀ ਲੋਚਾਂ ਦੇ ਪ੍ਰੇਰੇ
ਸਾਡੇ ਜੋਧੇ, ਹੱਥ ਜਿਨ੍ਹਾਂ ਦੇ ਚੌੜੇ ਪਰਸੇ, ਵਧੇ ਅਗਾਂਹ ਵਲ ।
ਤੁਸਾਂ ਮਾਰਿਆ ਸਾਡੀ ਖ਼ਾਤਰ, ਸਾਡੇ ਵੈਰੀ ਦਾਸਾਂ ਤਾਈਂ,
ਸਾਡੇ ਵੈਰੀ ਆਰੀਆਂ ਤਾਈਂ,
ਇੰਦ੍ਰ-ਵਰੁਣ ਜੀ, ਬਹੁੜੇ ਤੁਸੀਂ ਸਹਾਈ ਹੋ ਕੇ, (ਇਸ) ਸੁਦਾਸ ਨੂੰ । ੧ ।

ਜਿੱਥੇ ਲੋਕੀਂ, ਹੱਥਾਂ ਦੇ ਵਿਚ ਧੁਜਾਂ ਉਠਾ ਕੇ 'ਕੱਠੇ ਹੁੰਦੇ
ਜਿਸ ਜੁਧ ਅੰਦਰ, ਬਾਜ਼ੀ ਲਗਦਾ ਜੋ ਜਿਸ ਤਾਈਂ ਬਹੁਤ ਪਿਆਰਾ
ਜਿਸ ਅੰਦਰ ਭੈ-ਕਾਂਬਾ ਛਿੜਦਾ ਧਰਤਵਾਸੀਆਂ ਨੂੰ, ਧਰਤੀ ਨੂੰ
ਉਸ ਜੁਧ ਅੰਦਰ, ਇੰਦ੍ਰ-ਵਰੁਣ ਜੀ, ਤੁਸਾਂ ਅਸਾਨੂੰ ਧੀਰ ਬੰਨ੍ਹਾਈ । ੨ ।

ਸੁਦਾਸ੍ :

ਦਿਗ-ਦਿਗੰਤ ਭੂਮੀ ਦੇ ਸਾਰੇ ਧੂੜ-ਧੁਆਂਖੇ
ਇੰਦ੍ਰ-ਵਰੁਣ ਜੀ, ਜੁਧ-ਕੋਲਾਹਲ, ਅੰਬਰ ਚੜ੍ਹਿਆ
ਉਹਨਾਂ ਘੇਰ ਲਿਆ ਸੀ ਮੈਨੂੰ, ਜੋ ਲੋਕਾਂ ਵਿਚ ਮੇਰੇ ਵੈਰੀ
ਸੁਣੀ ਦੁਹਾਈ ਉਸ ਪਲ ਮੇਰੀ, ਪਹੁੰਚੇ ਝਟ ਸਹਾਇਤਾ ਲੈ ਕੇ । ੩ ।

ਵਸਿਸ਼ਠ :

ਇੰਦ੍ਰ-ਵਰੁਣ ਜੀ, ਤੁਸਾਂ, ਭੇਦ[2] ਨੂੰ ਹਥਿਆਰਾਂ ਸੰਗ, ਵਿੰਨ੍ਹ ਸੁੱਟਿਆ,
ਟਿਕ ਨਾ ਸਕਿਆ; ਏਦਾਂ ਤੁਸੀਂ ਸਹਾਈ ਹੋਏ ਇਸ ਸੁਦਾਸ ਦੇ
ਤੁਸੀਂ ਇਨ੍ਹਾਂ ਦੀ ਰਣ-ਮੰਡਣ ਵਿਚ ਸੁਣੀ ਦੁਹਾਈ
ਇਨ੍ਹਾਂ ਤ੍ਰਿਤ੍ਸੂਆਂ ਸਾਨੂੰ ਆਪਣਾ ਅਗੂਆ ਕੀਤਾ, ਸੋ ਸਤਿ ਹੋਇਆ । ੪ ।

ਸੁਦਾਸ :

ਇੰਦ੍ਰ-ਵਰੁਣ ਜੀ, ਮੈਨੂੰ [ਬਹੁਤ] ਤਪਾਇਆ ਵੈਰੀ ਦੇ ਵਲ-ਛਲ ਨੇਂ
ਅਤੇ ਤਪਾਇਆ ਵੈਰ ਉਨ੍ਹਾਂ ਦੇ ਜੋ ਮੈਨੂੰ ਘਿਰਣਾ ਕਰਦੇ ਨੇ
ਤੁਸੀਂ ਤਾਂ ਦੋਵੇਂ ਦੁਹਾਂ ਧਿਰਾਂ ਦੇ ਧਨ ਦੇ ਰਾਜੇ
ਓਸ ਮਹਾ-ਦਿਨ ਮੇਰੇ ਤੁਸੀਂ ਸਹਾਈ ਹੋਏ ।੫।

ਵਸਿਸ਼ਠ :

ਜੁੱਧ-ਸਮੇਂ, ਦੋਵੇਂ ਧਿਰ ਸੱਦਣ ਦੋਹਾਂ ਨੂੰ ਹੀ
ਇੰਦ੍ਰ-ਦੇਵ ਨੂੰ, ਵਰੁਣ-ਦੇਵ ਨੂੰ, ਧਨ-ਪ੍ਰਾਪਤਿ ਹਿਤ
ਤੁਸਾਂ ਤ੍ਰਿਤ੍ਸੂਆਂ ਸਣੇ ਬਚਾਇਆ ਇਸ ਸੁਦਾਸ ਨੂੰ
ਜਿਸ ਨੂੰ ਘੇਰਾ ਪਾ ਦਸ ਰਾਜੇ ਮਾਰ ਰਹੇ ਸਨ ।੬।

ਯੱਗ-ਨ-ਕਰਦੇ[3] ਦਸ ਰਾਜੇ ਵੀ 'ਕੱਠੇ ਹੋ ਕੇ
ਇਸ ਸੁਦਾਸ ਸੰਗ ਲੜ ਨਾ ਸੱਕੇ, ਇੰਦ੍ਰ-ਵਰੁਣ ਜੀ,
ਉਹਦੇ ਪੁਰੋਹਿਤਾਂ ਦੀ ਉਸਤਤਿ, ਸਭ ਸੱਚ ਹੋਈ
ਸੁਣੀ ਪੁਕਾਰ ਉਨ੍ਹਾਂ ਦੀ ਦੇਵਤਿਆਂ, ਤੇ ਆਏ ।੭।

ਦਸਾਂ ਰਾਜਿਆਂ ਦੇ ਜੁੱਧ ਵਿਚ ਘਿਰਿਆ ਹਰ ਪਾਸੇ
ਉਸ ਸੁਦਾਸ ਨੂੰ ਇੰਦ੍ਰ-ਵਰੁਣ ਜੀ ਹੋਏ ਸਹਾਈ
ਤ੍ਰਿਤ੍ਸੂ, ਚਿੱਟ-ਕਪੜੇ, ਗੁਤ-ਕੇਸੇ ਤੇ ਸ਼ਰਧਾਲੂ
ਸੀਸ ਨਿਵਾਉਂਦੇ ਹੋਏ ਉਨ੍ਹਾਂ ਨੇ ਉਸਤਤਿ ਕੀਤੀ ।੮।

ਇੰਦ੍ਰ-ਵਰੁਣ ਜੀ, ਤੁਹਾਡੇ ਵਿਚੋਂ, ਇਕ ਜੁੱਧ ਅੰਦਰ, ਸਾਡੇ ਵੈਰੀ ਮਾਰ ਮੁਕਾਵੇ
ਅਤੇ ਦੂਸਰਾ ਰਖਿਆ ਕਰੇ, ਹਮੇਸ਼ ਧਰਮ ਦੀ
ਹੇ ਬਲਵੰਤੋ, — ਉਸਤਤਿ ਕਰਕੇ ਸੱਦ ਬੁਲਾਈਏ
ਇੰਦ੍ਰ-ਵਰੁਣ ਜੀ, ਸਾਨੂੰ ਆਪਣੀ ਓਟ 'ਚ ਰੱਖੋ ।੯।

ਇੰਦ੍ਰ, ਵਰੁਣ ਤੇ ਮਿੱਤ੍ਰ, ਅਰਯਮਨ੍[4], ਸਾਨੂੰ ਸੋਭਾਵੰਤ ਬਨਾਉਣ
ਸਾਨੂੰ ਦੇਵਣ ਮਹਾਮਹੰਤੀ ਤੇ ਬਲਵੰਤੀ, ਓਟ ਆਪਣੀ
ਅਦਿਤਿ[4] ਪਵਿਤ ਦੀ ਸਦਾ-ਜਲੰਤੀ ਜੋਤ ਤਾਂਘੀਦੇ ।
ਅਤੇ ਤਾਂਘੀਏ ਸਵਿਤਾ[4] ਦਿਉਤੇ ਦੇ ਵਚਨਾਂ ਨੂੰ ।੧੦।

## ੯. ਵਰੁਣ-ਦੇਵ

ਮਹਿਮਾ ਏਸੇ ਦੇਵ ਦੀ, ਪੁਸ਼ਤਾਂ ਹਨ ਬੁਧਵੰਤ
ਅੰਬਰ ਧਰਤ ਵਿਸ਼ਾਲ ਨੂੰ, ਜਿਸ ਥੰਮ੍ਹਿਆਂ ਵਖਿਆਰਿ
ਉੱਚੇ ਏਸ ਅਕਾਸ਼ ਨੂੰ, ਦਿੱਤਾ ਪਰ੍ਹਾਂ ਧਕੇਲ
ਡਾਟ ਨਛੱਤ੍ਰੀ ਦੋ-ਮੂੰਹੀ, ਰਚਨ ਸਮੇਂ, ਵਿਸਥਾਰ —
ਕਰ ਦਿੱਤਾ ਇਸ ਭੂਮ ਦਾ ।੧।

ਤੇ, ਮੈਂ ਗੱਲਾਂ ਕਰ ਰਿਹਾਂ, ਆਪਣੇ ਤਨ ਦੇ ਨਾਲ —
ਕਦੋਂ ਬਣਾਂਗਾ ਵਰੁਣ ਦੇ, ਮਨ-ਅੰਤਰ ਦਾ ਮੀਤ
ਬਿਨ-ਖਿਝਿਆਂ ਕੀ ਕਰੇਗਾ, ਮੇਰੀ ਹਵੀ ਕਬੂਲ ?
ਕਦੋਂ ਓਸ ਦੀ ਕ੍ਰਿਪਾ ਦਾ, ਦਰਸ਼ਨ ਸੱਕੂ ਪਾ — ਮਨ ਸੰਤੋਖੀ ਮੈਂਡੜਾ[1]।੨।

ਦਰਸ-'ਭਲਾਖੀ ਆਪ ਤੋਂ, ਪੁੱਛਾਂ ਅਪਣਾ ਪਾਪ
ਜਾਵਾਂ ਪੁੱਛਣ ਵਾਸਤੇ, ਜਾਨਣਹਾਰਾਂ ਕੋਲ
ਸਰਬ ਸਿਆਣੇ ਦੱਸਦੇ, ਮੈਨੂੰ ਇੱਕੋ ਗੱਲ
ਇਹ ਜੋ ਦਿਉਤਾ ਵਰੁਣ ਹੈ, ਖਿਝਿਆ ਤੇਰੇ ਨਾਲ ।੩।

ਕਿਹੜਾ ਮੈਥੋਂ ਹੋ ਗਿਆ, ਏਡਾ ਜੇਠਾ ਪਾਪ
ਮਾਰਨ ਚਾਹੇਂ, ਵਰੁਣ, ਤੂੰ, ਉਸਤਤਿ-ਕਰਤਾ ਮੀਤ
ਹੇ ਅਠੱਗ, ਨਿਜ-ਨੇਮ-ਦ੍ਰਿੜ੍ਹ, ਦਸ ਮੈਨੂੰ ਉਹ ਪਾਪ
ਤਾਂ ਜੋ ਛੇਤੀ ਨਾਲ ਪਾਪ-ਰਹਿਤ ਹੋ ਮੈਂ ਕਰਾਂ, ਕ੍ਰਿਪਾ ਲਈ ਅਰਦਾਸ ।੪।

ਸਾਨੂੰ ਪੁਸ਼ਤੀ ਦੋਸ਼ ਤੋਂ, ਮੁਕਤ ਕਰੀਂ ਹੇ ਦੇਵ[2] ।
ਫੰਦ ਛੁੜਾ[3] ਉਸ ਦੋਸ਼ ਤੋਂ, ਅਸਾਂ ਜੋ ਕੀਤਾ ਆਪ
ਛੱਡ ਦੇ ਓਸ ਵਸਿਸ਼ਟ ਨੂੰ, ਹੇ ਰਾਜਾ, ਜਿਸ ਨਾਲ
ਏਦਾਂ [ਹੋਇ ਵਿਹਾਰ] ਜਿਉਂ
ਰੱਸੇ ਬੱਝਾ ਵੱਛੜਾ, ਜਾਂ ਕੋਈ ਪਸ਼ੂ-ਚੋਰ ।੫।



VII-86.

ਵਰੁਣ, ਨ ਦੋਸ਼ੀ ਨੀਤ ਸੀ, ਚਿੱਤ ਗਿਆ ਭਰਮਾ
ਦਾਰੂ, ਪਾਸ਼ਾ, ਕ੍ਰੋਧ ਸੀ, ਜਾਂ ਕੁਝ ਮਨ ਦੀ ਘੋਲ[4]
ਸਭ ਤੋਂ ਵੱਡਾ ਦੇਂਵਦਾ, ਛੋਟੇ ਲਈ ਜਵਾਬ
ਨੀਂਦਰ ਪਾਸੋਂ ਵੀ ਕਦੇ, ਮੁੱਕ ਨਾ ਸਕੇ ਪਾਪ । ੬ ।

ਦੇਵ ਭਿਆਵਲ ਵਾਸਤੇ, ਮੈਂ ਹੋ ਕੇ ਨਿਰ-ਦੋਸ਼
ਚਾਹਾਂ ਆਪਾ ਅਰਪਣਾ, ਜਿਉਂ ਸਾਹਿਬ ਨੂੰ ਦਾਸ[5]
ਕਰੇ ਸੁਚੇਤ ਅਚੇਤਿਆਂ, ਇਹ ਦਿਉਤਾ ਚੰਗਿਆਰ
ਧਨ ਵਲ ਭਗਤ ਪ੍ਰੇਰਦਾ, ਕਲਾਵੰਤ ਇਹ ਉੱਚ । ੭ ।

ਵਰੁਣ ਦੇਵ, ਨਿਜ-ਨੇਮ-ਦ੍ਰਿੜ੍ਹ, ਇਹ ਮੇਰੀ ਅਰਦਾਸ,
ਤੇਰੇ ਮਨ-ਅੰਤਰ ਵਸੇ, ਮਿਲੇ ਓਸ ਨੂੰ ਸਾਮ
ਜੁੱਧ-ਸ਼ਾਨਤੀ ਦੁਹਾਂ ਵਿਚ, ਸੰਗੀ ਹੋਇ ਸੁਭਾਗ
ਸਦਾ ਅਸਾਡੀ ਰੱਖਿਆ, ਕਰੀਂ ਅਸੀਸਾਂ ਨਾਲ । ੮ ।

## ੧੦. ਵਰੁਣ-ਦੇਵਤਾ

ਵਰੁਣ ਦੇਵ ਕਿਰਪਾਲ ਲਈ, ਉਹ ਉਸਤਤਿ ਲੈ ਆ
ਹੇ ਵਸਿਸ਼ਠ, ਜੋ ਸੁੱਚੜੀ ਤੇ ਸ੍ਵੀਕਾਰਣ-ਜੋਗ
ਵਰੁਣ ਜੋ ਸਾਨੂੰ ਭੇਜਦਾ, ਤਗੜਾ ਬਲਦ[1] ਪਵਿੱਤ
ਸਹਿਤ ਸਹੰਸਰ ਵਰਾਂ ਦੇ ।੧।

ਵਰੁਣ-ਦੇਵ ਦਾ ਹੋ ਗਿਆ, ਦਰਸ ਮੈਨੂੰ ਤਤਕਾਲ
ਅਗਨ-ਰੂਪ ਵਿਚ ਓਸ ਦੀ, ਉਸਤਤਿ ਰਿਹਾ ਉਚਾਰ
ਜਦ ਸੁਖਦਾਈ ਸਿਲਾ[2] ਤੋਂ, ਪੀਵੇ ਆ ਕੇ ਸੋਮ
ਦਰਸ-ਗੋਚਰਾ ਉਦੋਂ ਵੀ ਰੱਖੇ ਆਪਣਾ ਰੂਪ ।੨।

ਵਰੁਣ ਤੇ ਮੈਂ ਜਦ ਹੋ ਗਏ, ਬੇੜੀ ਵਿਚ ਅਸਵਾਰ
ਤੇ ਜਦ ਬੇੜੀ ਲੈ ਗਏ, ਸਾਗਰ ਦੇ ਵਿਚਕਾਰ
ਜਦ ਲਹਿਰਾਂ ਦੀ ਪਿੱਠ 'ਤੇ, ਤੁਰਦੇ ਗਏ ਅਗਾਂਹ
ਝੂਲੇ ਵਿਚ ਸਾਂ ਝੂਲਦੇ; ਹੈ ਸੀ ਹਰਖ ਅਪਾਰ[3] ।੩।

ਵਰੁਣ-ਦੇਵ ਨੇ ਰਖਿਆ, ਬੇੜੀ ਵਿਚ ਵਸਿਸ਼ਠ
ਰਿਸ਼ੀ ਬਣਾਇਆ ਓਸ ਨੂੰ, ਆਪਣੀ ਸ਼ਕਤੀ ਨਾਲ, ਚੰਗੇ ਸ਼ਿਲਪੀ ਵਰੁਣ ਨੇ
ਬੁਧਵੰਤੇ ਚੰਗੇ ਦਿਨੀਂ ਆਪਣਾ ਉਸਤਤਿ-ਕਾਰ —
ਰਿਸ਼ੀ ਵਸਿਸ਼ਠ ਬਣਾਇਆ ਜਦ ਤਕ ਦਿਨ-ਪਰਭਾਤ ।੪।

ਕਿੱਥੇ ਗਈਆਂ ਯਾਰੀਆਂ, ਉਹ ਸਾਡੇ ਵਿਚਕਾਰ
ਫਿਰਦੇ ਸਾਂ ਅਣ-ਭੇੜੀਏ[4] ਵਾਂਗਰ ਜਦੋਂ ਇਕੱਤ
ਵਰੁਣ-ਦੇਵ, ਨਿਜ-ਨੇਮ-ਦ੍ਰਿੜ੍ਹ, ਜਦ ਜਾਂਦਾ ਸਾਂ ਮੈਂ —
ਸਹਿਸ-ਦਵਾਰ ਘਰ ਤੈਂਡੜਾ, ਵੱਡਾ ਅਤੇ ਪਵਿੱਤ ।੫।

ਸਦਾ ਪਿਆਰਾ ਤੈਂਡੜਾ, ਅੰਗੀ ਤੇਰਾ ਖ਼ਾਸ
ਮਿੱਤਰ ਹੁੰਦੇ-ਸੁੰਦਿਆਂ, ਤੁਧ ਵਲ ਕੀਤੇ ਦੋਸ਼
ਤੇਰੇ ਪਾਪੀ ਹਾਂ ਅਸੀਂ, ਸਹਿਣਾ ਪਵੇ ਨਾ ਦੰਡ
ਰਖ ਮੈਂ ਉਸਤਤਿ-ਕਾਰ ਨੂੰ, ਪੂਜਨੀਕ ਹੇ ਦੇਵ । ੬ ।

ਵਰੁਣ ਦੇਵ ਤੂੰ ਸਾਡੜਾ ਢਿੱਲਾ ਕਰ ਦੇ ਫੰਦ
ਸਾਨੂੰ ਵੱਸਣ ਵਾਸਤੇ, ਲੈ ਚਲ ਨਿਜ ਧ੍ਰੁਵ-ਲੋਕ[5]
ਜਿੱਤਣ-ਹਾਰ ਸਹਾਇਤਾ, ਤੁਸੀਂ ਅਦਿਤਿ ਤੋਂ, ਦੇਵ
ਰਖਿਆ ਕਰੋ ਅਸਾਡੜੀ, ਸਦਾ ਅਸੀਸਾਂ ਨਾਲ । ੭।

## ੧੧. ਡੱਡੂ

ਵ੍ਤੀਏ ਬ੍ਰਾਹਮਣ ਵਾਂਗ ਜੋ, ਰਹੇ ਵਰ੍ਹਾ ਭਰ ਮੌਨ
ਡੱਡੂ ਬਾਣੀ ਬੋਲਦੇ, ਜੋ ਪ੍ਰੇਰੀ ਪਰਜੰਨਜ[1] । ੧ ।

ਜਿਸ ਦਮ ਇਸ ਨੂੰ ਘੇਰਿਆ, ਰੱਬੀ ਪਾਣੀ ਆ
ਇਹ ਛੱਪੜ ਵਿਚ ਪਿਆ ਸੀ ਥੈਲੀ ਜਿਉਂ ਸੁਕ-ਚੰਮ
ਗਾਵਾਂ ਵੱਛਿਆਂ ਵਾਲੀਆਂ, ਪਾਵਨ ਭਰਵਾਂ ਰਿੰਘ
ਟਰ ਟਰ ਡੱਡੂਆਂ ਵਾਲੜੀ, ਰਲੀ ਉਨ੍ਹਾਂ ਦੇ ਸੰਗ । ੨ ।

ਜਦ ਵਰਖਾ ਰੁੱਤ ਆ ਗਈ
ਰੀਝਵਾਨ, ਤਰਿਹਾਇਆਂ [ਤੇ] ਛਹਿਬਰ ਪਈ ਚੁਫੇਰ
ਜਿਉਂ ਪੁੱਤ ਮਿਲਦਾ ਪਿਤਾ ਨੂੰ, ਏਦਾਂ ਡੱਡੂ ਦੋ
ਅੱਖਲ[2] ਪਾਉਂਦੇ ਮਿਲ ਰਹੇ ਇਕ ਦੂਜੇ ਦੇ ਸੰਗ । ੩ ।

ਦੋਹਾਂ ਹਰਖ ਉਪੰਨਿਆ, ਖੁਲ੍ਹਾ ਜਿਸ ਦਮ ਨੀਰ
ਇਕ ਦੂਜੇ ਨੂੰ ਦੇਂਵਦੇ, ਅਨੰਦ ਵਧਾਈਆਂ ਢੇਰ
ਮਾਰੇ ਇਕ ਟਪੋਸੀਆਂ, ਵਰ੍ਹਦੇ ਮੀਂਹ ਵਿਚਕਾਰ
ਡੱਡੀ ਡਬ-ਖੜੱਬੜੀ, ਮੇਲੇ ਅਪਣੀ 'ਵਾਜ ਸਾਵੀ ਡੱਡੀ ਨਾਲ । ੪ ।

ਡੱਡੂ ਜਦ ਦੁਹਰਾਉਂਦਾ, ਦੂਜੇ ਦੀ ਆਵਾਜ਼
ਜੀਕਣ ਸ਼ਿਸ਼ ਦੁਹਰਾਉਂਦਾ, ਪਾਂਧੇ ਪਿਛੇ ਬੋਲ
ਜਾਪੇ ਜਿਵੇਂ ਮੁਕਾ ਲਿਆ, ਇਕ ਪੂਰਾ ਅਧਿਆਇ......
ਜਲ ਵਿਚ ਉਚਰੋ ਜੋ ਤੁਸੀਂ, ਉਹ ਸੋਹਣੇ ਉਪਦੇਸ । ੫ ।

ਗਊ ਵਾਂਗ ਇਕ ਰਿੰਘਦਾ, ਦੂਜਾ ਬਕਰੀ ਵਾਂਗ
ਪਹਿਲਾ ਡਬ-ਖੜੱਬੜਾ, ਦੂਜਾ ਸਾਵਾ ਰੰਗ
ਰੂਪ ਇਨ੍ਹਾਂ ਦੇ ਵੱਖਰੇ, ਭਾਵੇਂ ਨਾਉਂ ਸਮਾਨ
ਵਖ ਵਖ ਬੋਲ ਵਖਾਣਦੇ, ਬਾਣੀ ਤਾਈਂ ਤਰਾਸ਼ । ੬ ।



VII-103.

ਅਤਿ-ਰਾਤਰ[3] ਯੱਗ ਸੋਮ ਦੇ, ਭਰੇ ਦੇਗਚੇ ਕੋਲ
ਬ੍ਾਹਮਣ ਮੰਤ੍ਰ ਉਚਾਰਚੇ, ਜੀਕਣ ਛੱਪੜ ਲਾਗ
ਤਿਵੇਂ ਤੁਸੀਂ ਵੀ ਡੱਡੂਓ, ਨਹੀਂ ਖੁੰਝਾਉਂਦੇ ਮੂਲ
ਵਰਖਾ ਦਾ ਦਿਨ ਪਹਿਲੜਾ । ੭ ।

ਸੋਮ-ਯਗ ਵਿਚ ਬ੍ਾਹਮਣਾਂ, ਉੱਚੀ ਕੀਤੀ 'ਵਾਜ
ਕਰਨ ਵਰਖ-ਦਿਨ ਪਹਿਲੜੇ, ਜਿਸ ਦਮ ਮੰਤ੍ਰ ਉਚਾਰ
ਪ੍ਰੋਹਿਤ ਦੁੱਧ ਉਬਾਲਦੇ[4], ਭਰੇ ਪਸੀਨੇ ਨਾਲ
ਸੱਭੇ ਨਜ਼ਰੀਂ ਆ ਰਹੇ, ਉਹਲੇ ਕੋਈ ਨਾਂਹ । ੮ ।

ਵਰ੍ਹਾ ਚੜ੍ਹੰਦੇ ਪਾਲਦੇ, ਦੇਵ-ਧਰਮ ਦੀ ਰੀਤ
ਬ੍ਾਹਮਣ ਏਸ ਦਿਹਾੜ ਨੂੰ, ਨਹੀਂ ਖੁੰਝਾਉਂਦੇ ਮੂਲ
ਸਾਲ ਸਮਾਪਤ ਹੋਣ 'ਤੇ, ਵਰਖਾ ਢੁਕਦੀ ਆ,
ਦੇਗ-ਉਬਲਦੀ, ਅੰਦਰੋਂ ਡੁਲ੍ਹਣ ਲੱਗੇ ਸੋਮ[5] । ੯ ।

ਬਕਰੀ ਜਿਉਂ ਮਿਮਿਆਉਂਦਿਆਂ, ਰਿੰਘਦਿਆਂ ਗਊਆਂ ਵਾਂਗ
ਹਰਿਆਂ ਡਬ-ਖੜੱਬਿਆਂ, ਸਾਨੂੰ ਦਿੱਤਾ ਧਾਨ
ਸਹਿਸ-ਨਪੀੜਨ[6] ਵੇਲੜੇ, ਸੈ ਗਊਆਂ ਦਾ ਦਾਨ
ਦੇ ਕੇ ਇਹਨਾਂ ਡੱਡੂਆਂ, ਉਮਰਾਂ ਲਈ ਵਧਾ । ੧੦ ।

## ੧੨. ਵੱਖੋ ਵੱਖ ਖ਼ਿਆਲ.........

ਖ਼ਿਆਲ ਅਸਾਡੇ, ਅਨਿਕ ਦਿਸ਼ਾਈਂ ਵਿਚਰਦੇ
ਵਖੋ ਵਖ ਸੰਕਲਪ ਲੁਕਾਈ ਚਿਤਵਦੀ
ਟੁੱਟੀ ਵਸਤ ਤਖਾਣ, ਵੈਦ ਟੁਟ-ਅੰਗ ਨੂੰ
ਸੋਮ-ਨਪੀੜਨ ਤਾਈਂ, ਬ੍ਰਹਮਾ[1] ਲੋਚਦਾ ।
ਸੋਮ, ਵਗੋ ਚਹੁੰ-ਪਾਸੀਂ, ਇੰਦਰ ਵਾਸਤੇ ।੧।

ਪੰਖਣੂਆਂ ਦੇ ਪੰਖ, ਤੇ —
ਲੈ ਸੁੱਕ ਬੂਟੀਆਂ
ਨਾਲੇ ਪੱਥਰ ਲੈ,
ਦਿਹਾੜੀਆਂ ਲੰਮੀਆਂ
ਲੋਚੇ ਪਿਆ ਲੁਹਾਰ, ਕਿਸੇ ਧਨਵੰਤ ਨੂੰ
ਸੋਮ ਵਗੋ ਚਹੁੰ-ਪਾਸੀਂ, ਇੰਦਰ ਵਾਸਤੇ ।੨।

ਬਾਪੂ ਮੇਰਾ ਵੈਦ, ਤੇ ਮੈਂ ਪੁੱਤਰ ਕਵੀ
ਮਾਤਾ ਮੇਰੀ ਕੋਲ, ਨਿਰਾ ਸਿਲ-ਵੱਟੜਾ
ਵਖੋ ਵਖ ਖ਼ਿਆਲ, ਸਭੀ ਧਨ-ਚਾਹੁੰਦੇ —
ਪਿਛ-ਲਗੇ ਜਿਉਂ ਗਾਵਾਂ ਪਿੱਛੇ ਆਜੜੀ
ਸੋਮ, ਵਗੋ ਚਹੁੰ-ਪਾਸੀਂ, ਇੰਦਰ ਵਾਸਤੇ ।੩।

ਰੱਥ-ਵਾਹੂ ਘੋੜਾ, ਸੌਖਾ ਰੱਥ ਚਾਹੁੰਦਾ
ਤੇ ਪਸਮਾਵਣ ਵਾਲਾ, ਹਾਸਾ ਲੋਚਦਾ
... ... ... ... ... ... ... ... ...[2]
ਡੱਡੀ ਤਾਈਂ, ਲੋਚਾ ਪਾਣੀ ਸੰਦੜੀ
ਸੋਮ, ਵਗੋ ਚਹੁੰ ਪਾਸੀਂ, ਇੰਦਰ ਵਾਸਤੇ ।੪।



IX-112.

## ੧੩. ਯਮ–ਯਮੀ

ਯਮੀ :

ਜੇ ਖਿਚ ਸੱਕਾਂ ਮੀਤ ਨੂੰ ਨਿਜ ਮਿਤ੍ਰਾਈ ਵਲ
ਭਾਵੇਂ ਹੋਵੇ ਤੁਰ ਗਿਆ ਦੂਰ ਸਮੁੰਦਰ-ਪਾਰ
ਪਾਵੇ ਪਿਉ ਲਈ ਪੋਤਰਾ, ਇਹ ਸਿਆਣੇ ਨੂੰ ਜੋਗ
ਜਾਵਣ ਉਦ੍ਵੇ ਵਿਚਾਰ ਜੇ, ਇਸ ਧਰਤੀ 'ਤੇ ਦੂਰ[1] ।੧।

ਯਮ :

ਉਹ ਮਿਤ੍ਰਾਈ ਨ ਚਾਹੁੰਦਾ, ਤੈਥੋਂ ਤੇਰਾ ਮੀਤ
ਜਿਸ ਤੋਂ ਬਣੇ ਬਿਗਾਨੜੀ, ਸਮ-ਚਿੰਨ੍ਹਾਂ ਦੀ ਨਾਰ[2]
ਮਹਾਂ-ਅਸੁਰ[3] ਦੇ ਵੀਰ ਪੁੱਤ, ਅੰਬਰ ਧਾਰਨਹਾਰ —
ਦੂਰ ਦੂਰ ਤਕ ਵੇਖਦੇ, ਆਪਣੇ ਚਾਰ ਚੁਫੇਰ ।੨।

ਯਮੀ :

ਮਨ ਵਿਚ ਮਨਸਾ ਰੱਖਦੇ, ਏਹੋ ਅਮ੍ਰਿਤ ਲੋਕ —
ਕੱਲਮੁਕੱਲੇ ਮਰਤ ਦੀ, ਹੋਵੇ ਇਕ ਸੰਤਾਨ[4]
ਮਨਸਾ ਅਪਣੀ ਰੱਖ ਦੇ, ਮੇਰੀ ਮਨਸਾ ਵਿਚ
ਮੈਂ ਪਤਨੀ ਦੀ ਦੇਹ ਵਿਚ, ਕਰ ਤੂੰ ਪਤੀ-ਪ੍ਰਵੇਸ਼ ।੩।

ਯਮ :

ਹੁਣ ਤਕ ਰਿਹਾ ਅਕੀਤ ਜੋ, ਅਜ ਕਰਾਂਗੇ ਉਹ ?
ਸੱਚ ਦੇ ਰੋਲ-ਘਚੋਲ ਵਿਚ, ਝੂਠੀ ਘੋਰ-ਮਸੋਰ ?
ਜਲ ਦੀ ਜਾਈ ਅਪਸਰਾ, ਤੇ ਜਲ ਵਿਚ ਗੰਧਰਵ
ਏਹੋ ਨਾਭ ਅਸਾਡੜੀ, ਪਰਮ ਜਨਮ-ਸੰਬੰਧ[5] ।੪।

ਯਮੀ :

ਸਾਨੂੰ ਰਚਿਆ ਗਰਭ ਵਿਚ, ਪਤਿ-ਪਤਨੀ ਦੇ ਵਾਂਗ[6]
ਸਵਿਤਾ, ਤ੍ਵਸ਼ਟਾ ਦੇਵਤਾ, ਸਰਬਰੂਪ, ਕਰਤਾਰ
ਇਸ ਕਰਤੇ ਦੇ ਹੁਕਮ ਨੂੰ, ਤੋੜੇ ਕਦੀ ਨ ਕੋਅ
ਸਾਖੀ ਸਾਡੇ ਸਾਮ੍ਹਣੇ, ਧਰਤੀ ਅਤੇ ਅਕਾਸ਼ ।੫।

ਯਮ :

ਓਸ ਪਹਿਲੜੇ ਦਿਵਸ ਦਾ, ਕਿਹੜਾ ਸੀਗ ਗਵਾਹ
ਕਿਹੜਾ ਵੇਖਣਹਾਰ, ਹੁਣ ਕਿਹੜਾ ਦਸਣਹਾਰ[7] ?
ਵਰੁਣ ਦੇਵ ਤੇ ਮਿੱਤ੍ਰ ਦੇ, ਬਾਹਲੇ ਉੱਚੇ ਨੇਮ
ਬਦਚਲਨੇਂ, ਗੱਲ ਕਰੇਂ ਤੂੰ ਏਦਾਂ ਮਰਦਾਂ ਨਾਲ ? ।੬।

ਯਮੀ :

ਆਇਆ ਯਮ ਦੇ ਵਾਸਤੇ, ਕਾਮ ਯਮੀ ਦੇ ਵੱਲ[8]
... ... ... ... ... ... ... ... ...
ਚਾਹਾਂ ਮੈਂ ਤਨ ਦੇਵਣਾ, ਉਸ ਨੂੰ ਪਤਨੀ ਵਾਂਗ
... ... ... ... ... ... ... ... ... ।੭।

ਯਮ :

ਏਧਰ ਓਧਰ ਘੁੰਮਦੇ, ਦੇਵਾਂ ਦੇ ਜਾਸੂਸ
ਨਾ ਇਕ ਥਾਵੇਂ ਬੈਠਦੇ, ਨਾ ਉਹ ਮੀਟਣ ਨੈਣ
ਬਦਚਲਨੇਂ, ਝਟ ਜਾ ਚਲੀ, ਹੋਰ ਕਿਸੇ ਦੇ ਨਾਲ
ਉਹਦੇ ਸੰਗ ਘੁੰਮ ਪਲੰਘ ਤੇ, ਰੱਥ-ਪਹੀਆਂ ਦੇ ਵਾਂਗ ।੮।

ਯਮੀ :

ਤੈਨੂੰ ਯਮੀ ਸਲਾਹਿਗੀ, ਸਦਾ ਦਿਵਸ ਤੇ ਰੈਣ
ਉਹ ਸੂਰਜ ਦੀ ਅੱਖ ਨੂੰ, ਇਕ ਛਿਣ ਸੱਕੇ ਖੁੰਝਾ[9]
ਭੋਂ-ਅੰਬਰ ਦੇ ਵਾਂਗ ਹੀ ਤੇਰਾ ਮੇਰਾ ਜੋੜ ।
ਕੰਮ ਅਭ੍ਰਾਵਾ ਤੇਂਡੜਾ, ਮੈਂ ਚੁੱਕਾਂ ਸਿਰ ਭਾਰ ।੯।

ਯਮ :

ਉਹ ਜੁਗੜੇ ਵੀ ਆਉਣਗੇ, ਇਸ ਵਿਚ ਸ਼ੱਕ ਨ ਕੋਅ
ਕੰਮ ਅਸੱਕਿਆਂ ਵਾਲੜੇ, ਕਰਸਣ ਅੰਗੀ-ਸਾਕ
ਜਾ, ਆਪਣੀ ਬਾਂਹ ਜੋੜ ਦੇ, ਹੋਰ ਕਿਸੇ ਨਰ ਨਾਲ
ਪਤੀ ਆਪਣਾ, ਸੋਹਣੀਏ, ਲੱਭ ਲੈ ਮੈਂ ਬਿਨ ਹੋਰ । ੧੦ ।

ਯਮੀ :

ਕਾਹਦਾ ਵੀਰ, ਜੇ ਹੁੰਦਿਆਂ ਹੋਵੇ ਭੈਣ ਅਨਾਥ ?
ਕਾਹਦੀ ਭੈਣ, ਜੇ ਹੁੰਦਿਆਂ ਬੰਸ ਹੋਇ ਨਿਰਬੰਸ ?
ਕਾਮ-ਮਰੀ ਮੈਂ ਆਖਦੀ, ਚੁਪ-ਚੁਪ ਬਾਰੰਬਾਰ
ਆਪਣੇ ਤਨ ਨੂੰ ਜੋੜ ਦੇ, ਮੇਰੇ ਤਨ ਦੇ ਨਾਲ । ੧੧ ।

ਯਮ :

ਮੈਂ ਨਾ ਚਾਹਾਂ ਜੋੜਨਾ, ਨਿਜ ਤਨ ਤੇਰੇ ਨਾਲ
ਸਵੇਂ ਭੈਣ ਦੇ ਨਾਲ ਜੋ, ਪਾਪੀ ਆਖਣ ਲੋਕ
ਮੈਂ ਬਿਨ, ਮੌਜਾਂ ਮਾਣ ਲੈ, ਹੋਰ ਕਿਸੇ ਦੇ ਨਾਲ
ਤੇਰਾ ਵੀਰ ਨਾ ਰੱਖਦਾ, ਤੈਥੋਂ ਐਸੀ ਰੀਝ । ੧੨ ।

ਯਮੀ :

ਵੀਰਾ, ਤੈਥੋਂ ਨਹੀਂ ਸੀ, ਕਦੀ ਅਜੇਹੀ ਆਸ
ਜਾਣ ਨਾ ਸੱਕੀ ਮਨ ਤੇਰਾ, ਨਾ ਦਿਲ ਸੱਕੀ ਜਾਣ
ਨਿਸ਼ਚੇ, ਤੈਨੂੰ ਪਾਇਗੀ, ਹੋਰ ਕੋਈ ਗਲ ਬਾਂਹ
ਜਿਉਂ ਘੋੜੇ ਨੂੰ ਤੰਗੜੀ, ਜਿਵੇਂ ਬਿਰਛ ਨੂੰ ਵੇਲ । ੧੩ ।

ਯਮ :

ਜਾ ਨੀ ਭੈਣੇ, ਘੱਤ ਲੈ, ਹੋਰ ਕਿਸੇ ਗਲ ਬਾਂਹ
ਪਵੇ ਤੈਨੂੰ ਗਲਵੱਕੜੀ, ਵੇਲ-ਬਿਰਛ ਦੇ ਵਾਂਗ
ਜਾ ਉਹਦਾ ਦਿਲ ਇੱਛ ਲੈ, ਤੇਰਾ ਇੱਛੇ ਉਹ
ਜਾ ਉਹਦੇ ਸੰਗ ਜੋੜ ਲੈ, ਮੰਗਲਮਈ ਸਿਆਣ । ੧੪ ।

## ੧੪. ਜੁਆਰੀ

ਝੂਲਣ ਉੱਚੇ ਬਿਰਛ ਬਹੇੜੇ, ਮਸਤ ਕਰੇਂਦੇ ਮੈਨੂੰ,
ਤਿੱਖੀ ਵਾਏ ਜਨਮ ਉਨ੍ਹਾਂ ਦਾ,
ਉਲਟਬਾਜ਼ੀਆਂ ਲਾਉਂਦੇ [ਹੁਣ] ਵਿਚ ਖੁੱਤੀ[1]
ਚੁਸਤ ਬਹੇੜੇ ਦੇ ਪਾਸੇ ਨੇ, ਮਨ ਮੇਰਾ ਨਸ਼ਿਆਇਆ
ਮੂਜਵੰਤ[2] ਪਰਬਤ ਤੋਂ ਆਏ ਜਿਵੇਂ ਸੋਮ ਦੀ ਡੀਕ । ੧ ।

ਕਦੇ ਲੜੀ ਨਾ ਸੁਆਣੀ ਮੇਰੀ,[3] ਰੋਸ ਕਦੇ ਨਾ ਕੀਤਾ
ਮੇਰੇ, ਮੇਰੇ ਯਾਰ-ਬੇਲੀਆਂ ਦੀ ਨਿਤ ਸੇਵ ਕਮਾਈ
ਓਸ ਪਤੀਬਰਤਾ ਨਾਰੀ ਨੂੰ ਜੋ ਮੈਂ ਪਰ੍ਹਾਂ ਵਗਾਹਿਆ
ਉਸ ਦਾ ਕਾਰਨ ਹੈ ਇਹ ਪਾਸਾ ਤਾਕ ਵਾਲੜਾ । ੨ ।

ਕੈਰੀ ਅੱਖੇ ਸੱਸ ਵੇਖਦੀ, ਘਰਵਾਲੀ ਦੁਰਕਾਰੇ
ਮੰਦ-ਹਾਲ ਜਦ ਮਾਂਗਤ ਹੋਵੇ, ਨਾਥ ਨਾ ਲਭਦਾ ਕੋਈ
ਮੁੱਲ ਨਾ ਪੈਂਦਾ ਜਿਵੇਂ ਕਿਸੇ ਬੁੱਢੜੇ ਘੋੜੇ ਦਾ
ਕੋਈ ਨ ਲਾਹਾ ਲਭਦਾ, ਕਿਹੜਾ ਭੋਗੇ ਭੋਗ ਜੁਆਰੀ । ੩ ।

ਗ਼ੈਰ ਛੇੜਦੇ ਛੋਂਹਦੇ ਉਸ ਦੀ ਘਰ ਵਾਲੀ ਨੂੰ[4]
ਜੇਤੂ ਪਾਸੇ ਬਣੇ ਉਸ ਦੇ ਧਨ ਦੇ ਲੋਭੀ
ਪਿਤਾ ਆਖਦਾ, ਮਾਤਾ ਆਖੇ, ਭਾਈ ਆਖਣ :
'ਨਹੀਂ ਜਾਣਦੇ, ਲੈ ਜਾਵੋ ਇਸ ਬੱਝੇ ਤਾਈਂ'[5] । ੪ ।

ਜਦੋਂ ਸੋਚਦੈਂ, 'ਇਨ੍ਹਾਂ ਪਾਸਿਆਂ ਨਾਲ ਨਹੀਂ ਖੇਡਾਂਗਾ'
ਦੂਰ ਚਲੇ ਜਾਂਦੇ ਮਿੱਤਰਾਂ ਤੋਂ ਪਿੱਛੇ ਰਹਿ ਜਾਂਦਾ ਹਾਂ
ਭੂਰੇ ਪਾਸੇ ਸੁੱਟੇ ਜਾਂਦੇ, 'ਵਾਜ ਉਨ੍ਹਾਂ ਦੀ ਸੁਣ ਕੇ —
ਉਠ ਨੱਸਾਂ, ਸੰਕੇਤ-ਥਾਉਂ ਵਲ ਜਿਵੇਂ ਯਾਰਨੀ[6] ਜਾਵੇ । ੫ ।

ਜੂਏ-ਘਰ ਵਲ ਤੁਰੇ ਜੁਆਰੀ, ਮਨ ਵਿਚ ਕਰਦਾ ਲੇਖੇ
ਆਸ ਜਿੱਤਣ ਦੀ, ਦੇਹੀ ਫੁੱਲੇ
ਪਰ ਇਹ ਪਾਸੇ ਇੱਛ ਨ ਪੂਰਨ
ਦੂਜੀ ਧਿਰ ਨੂੰ ਜੁਸਤ ਬਖ਼ਸ਼ਦੇ । ੬ ।

ਇਹ ਪਾਸੇ ਹਨ ਅੰਕਸ ਵਾਲੇ, ਡੰਗਣ-ਹਾਰੇ
ਨਾਸਣ-ਹਾਰੇ, ਆਪੂੰ ਤਪਦੇ, ਤਾਪਣ-ਹਾਰੇ[7]
ਬੱਚਿਆਂ ਵਰਗੀ ਦਾਤ ਇਨ੍ਹਾਂ ਦੀ, ਜਿੱਤਦੇ ਤਾਈਂ ਫੇਰ ਮਾਰਦੇ[8]
ਸ਼ਹਿਦ-ਵਲ੍ਹੇਟੇ, ਜ਼ੋਰ ਧਿੰਗਾਣੇ ਫੜ ਬਹਿੰਦੇ ਇਹ ਜੁਆਰੀ ਤਾਈਂ । ੭ ।

ਤਿੰਨ-ਪੰਜਾਹਾਂ[9] ਦਾ ਇਹ ਇੱਜੜ, ਖੇਡ ਰਿਹਾ ਹੈ ।
ਜੀਕਣ ਸੱਚੇ ਧਰਮ ਵਾਲੜਾ, ਸਵਿਤਾ ਦਿਉਤਾ
ਪਾਸੇ ਡਾਢੇ ਦੇ ਰੋਹ ਅੱਗੇ, ਵੀ ਨਾ ਨਿਉਂਦੇ
ਨਮਸ਼ਕਾਰ ਉਹਨਾਂ ਨੂੰ ਕਰਦਾ ਹੈ, ਰਾਜਾ ਵੀ । ੮ ।

ਨੀਵੇਂ ਉਲਟਣ, ਉੱਚੇ ਬੁੜ੍ਹਕਣ,
ਹੱਥੋਂ-ਹੀਣੇ, ਢਾਹ ਦੇਂਦੇ ਹਥਵੰਤਾਂ ਤਾਈਂ
ਦੈਵੀ ਅੰਗਿਆਰਾਂ[10] ਦਾ ਇਹ ਛੱਟਾ ਧਰਤੀ 'ਤੇ
ਆਪੂੰ ਠੰਡਾ, ਤਾਂ ਵੀ ਦਿਲ ਨੂੰ ਸਾੜ ਦੇਂਵਦਾ । ੯ ।

ਛੁੱਟੜ ਘਰ ਵਾਲੀ ਜੁਆਰੀ ਦੀ, ਤੱਤੀ-ਤਪਦੀ,
ਤਪਦੀ ਮਾਤਾ, ਪਤਾ ਨ ਜਿਸ ਨੂੰ ਪੁੱਤਰ ਉਸ ਦਾ ਕਿੱਥੇ ਰੁਲਦਾ ?
ਕਰਜ਼ਦਾਰ, ਧਨ-ਚਾਹੁੰਦਾ, ਡਰਦਾ,
ਰਾਤੀਂ ਜਾਵੇ ਘਰ ਦੂਜੇ ਦੇ[11] । ੧੦ ।

ਦੁਖੇ ਜੁਆਰੀ, ਤੱਕ ਕੇ ਤੀਵੀਂ —
ਸੇਜ ਸੁਖਾਵੀਂ ਨਾਰ ਕਿਸੇ ਦੀ
ਪਹਿਲੇ ਪਹਿਰੇ, ਭੂਰੇ ਘੋੜੇ, ਜਿਸ ਨੇ ਜੋੜੇ
ਦਿਹੁੰ ਢਲਿਆ ਤਾਂ ਜਾ ਕੇ ਢੱਠਾ,
ਅੱਗ ਦੇ ਸਾਹਵੇਂ, ਮੰਦੇ ਹਾਲੀਂ[12] । ੧੧ ।



X-34.

ਏਸ ਤੁਹਾਡੇ ਗਣ ਦਾ ਸੈਨਾਪਤਿ ਹੈ ਜਿਹੜਾ
ਜੋ ਹੈ ਪਹਿਲਾ ਰਾਜਾ ਏਸ ਤੁਹਾਡੇ ਦਲ ਦਾ [13]
ਉਸ ਵਲ ਖੋਲ੍ਹਾਂ ਦਸੇ [ਉਂਗਲਾਂ] ਤੇ ਸੱਚ ਆਖਾਂ :
ਪਾਸ ਮੇਰੇ ਨਾ ਪੈਸਾ ਕੋਈ । ੧੨ ।

ਖੇਡ ਨ ਜੂਆ ਨਾਲ ਪਾਸਿਆਂ, ਅਪਣੀ ਪੈਲੀ ਵਾਹ
ਜੋ ਧਨ ਪੱਲੇ, ਉਸ ਵਿਚ ਕਰ ਸੰਤੋਖ, ਉਸੇ ਨੂੰ ਮੰਨ ਕੇ ਬਹੁਤਾ
ਏਸੇ ਵਿਚ ਹੀ ਤੇਰੀਆਂ ਗਾਵਾਂ, ਤੇਰੀ ਤੀਵੀਂ, ਓ ਜੁਆਰੀਏ
ਇਹ ਮੈਨੂੰ ਸਮਝਾਏ ਚੰਗਾ ਸਵਿਤਾ ਦਿਉਤਾ । ੧੩ ।

ਮਿਹਰ ਕਰੋ ਸਾਡੇ 'ਤੇ, ਸਾਡੇ ਮਿੱਤਰ ਹੋਵੋ
ਬੇਦਰਦੀ ਦੇ ਨਾਲ ਨ ਮਾਰੋ, ਏਦਾਂ ਸਾਨੂੰ
ਠੰਡਾ ਹੋਵੇ ਵੈਰ ਤੁਹਾਡਾ, ਰੋਸ ਤੁਹਾਡਾ
ਹੋਰ ਕੋਈ ਹੁਣ ਇਨ੍ਹਾਂ ਭੂਰਿਆਂ ਦੇ ਵਸ ਹੋਵੇ । ੧੪ ।



X-34.

# ੧੫. ਉਰਵਸ਼ੀ-ਪੁਰੂਰਵਾ

ਪੁਰੂਰਵਾ :

ਸਿਆਣੀ ਬਣ ਨੀ ਸੁਆਣੀਏ, ਠਹਿਰ ਛੋਹਲੀਏ, ਠਹਿਰ
ਆ ਨੀ ਮਿਲ ਕੇ ਦੋ ਜਣੇ, ਸਾਂਝੇ ਕਰੀਏ ਬੋਲ
ਅਣਬੋਲਤ ਹੀ ਰਹਿ ਗਏ, ਹੁਣ ਤਕ ਜਿੜ੍ਹੇ ਵਿਚਾਰ
ਕਿਸੇ ਦੁਰੇੜੇ ਦਿਵਸ ਦੀ, ਹਰਖ ਨ ਦੇਵਨ-ਹਾਰ । ੫ ।

ਉਰਵਸ਼ੀ :

ਗੱਲਾਂ-ਕਥਾਂ ਤੇਰੀਆਂ, ਇਹ ਮੇਰੇ ਕਿਸ ਕੰਮ
ਪਹਿਲੀ ਊਸ਼ਾ ਵਾਂਗਰਾਂ, ਹੋ ਚੁੱਕੀ ਮੈਂ ਲੋਪ
ਮੁੜ ਜਾ ਫੇਰ ਪੁਰੂਰਵਾ, ਜਾ ਅਪਣੇ ਘਰ ਜਾ
ਮੈਂ ਤਾਂ ਵਾਂਗੂ ਪੌਣ ਦੇ, ਹੱਥ ਨਾ ਸਕਾਂ ਆ......। ੨ ।

ਪੁਰੂਰਵਾ :

ਜਸ ਖ਼ਾਤਰ ਜਿਉਂ ਕੱਢਿਆ, ਤਰਕਸ਼ ਵਿਚੋਂ ਤੀਰ
ਪਸੂ, ਸੈਂਕੜੇ ਜਿੱਤਦਾ, ਜਾਂ ਕੁਈ ਘੋੜਾ ਤੇਜ਼
ਭੇਡੂ ਦਾ ਮਿਮਿਆਉਣਾ, ਬਿਜਲੀ ਦਾ ਲਿਸ਼ਕਾਰ
ਛਿਥਿਆਂ ਪੈ ਜਿਨ ਸੋਚਿਆ, ਕੀਤੀ ਕਾਇਰ-ਕਾਰ[1] । ੩ ।

ਪਾਠਕ :

ਲਿਆਈ ਸਹੁਰੇ ਵਾਸਤੇ, ਵੱਡ-ਮੁੱਲੀ ਸੁਖ-ਦਾਤ
ਜੋ ਪ੍ਰੇਮੀ-ਘਰ ਆਉਂਦੀ, ਪ੍ਰਿਯ-ਇਛਿਆ ਅਨੁਸਾਰ —
ਕਿਸੇ ਨਿਕਟ-ਘਰ ਤੋਂ ਜਿਵੇਂ, ਪਾਉਂਦੀ ਪਿਆਰ-ਹੁਲਾਰ
............[2], ਸ਼ਗਲ ਦਿਵਸ ਤੇ ਰਾਤ । ੪ ।

ਉਰਵਸ਼ੀ :

ਤਿੰਨ-ਤਿੰਨ ਵਾਰੀ ਦਿਵਸ ਵਿਚ,............[3]
ਨਾਲ ਰਜੇਵੇਂ ਖ਼ੁਸ਼ ਕਰੇਂ,
ਜਦੋਂ ਨਾ ਭਾਵੇਂ ਹੋਂਵਦੀ, ਮੈਨੂੰ ਕੋਈ ਇੱਛ
ਤੁਰੀ ਮੈਂ ਹਰ ਦਮ ਤੈਂਡੜੀ, ਇਛਿਆ ਦੇ ਅਨੁਸਾਰ
ਤੂੰ ਸੈਂ ਮੇਰੀ ਦੇਹ ਦਾ, ਓਦੋਂ ਰਾਜਾ ਬੀਰ ।੫।

ਪੁਰੂਰਵਾ :

ਹਿਰਦੋ-ਚਕਸ਼ੂ, ਗ੍ਰੰਥਿਨੀ, ਸ਼੍ਰੇਣੀ ਤੇ ਸੁਮ੍ਨਾਪਿ
ਚਰਣ੍ਯੂ ਅਤੇ ਸੁਜੂਰਨੀ —
ਇਹ ਵੀ ਸੱਭੇ ਸਰਕੀਆਂ, ਜਿਉਂ ਸਰਘੀ ਦੇ ਰੰਗ
ਬੋਲਣ, ਜਿਵੇਂ ਮੁਕਾਬਲੇ ਵਿਚ ਗਊਆਂ ਦੇ ਬੋਲ ।੬।

ਉਰਵਸ਼ੀ :

ਸੋਧੀ ਸੁਰਗ-ਸੁਆਣੀਆਂ, ਉਸ ਦੀ ਜੰਮਣ-ਕਾਰ
ਉਹਨਾਂ ਨਦੀਆਂ ਪਾਲਿਆ, ਆਪ ਜੋ ਸ੍ਵੈ-ਜਸ ਗਾਉਣ[5]
ਕਿਉਂ ਜੁ, ਪੁਰੂਰਵਾ, ਪਾਲਿਆ, ਤੈਨੂੰ ਦੇਵਾਂ ਆਪ
ਦੱਸੀਊ[6]-ਹਤਿਆ ਵਾਸਤੇ, ਰਣ-ਮੰਡਣ ਦੇ ਕਾਜ ।੭।

ਪੁਰੂਰਵਾ :

ਨਾਰਾਂ ਗ਼ੈਰ-ਮਨੁੱਖੀਆਂ, ਬਸਤਰ ਰਹੀਆਂ ਲਾਹ
ਸੇਵਨ ਸੰਦੀ ਉਠਦੀ, ਮੈਂ ਮਾਨੁਖ ਮਨ ਲੋਚ
ਜੀਕਣ ਤ੍ਰਭਕਣ ਹਰਨੀਆਂ, ਨੱਸੀਆਂ ਮੈਥੋਂ ਦੂਰ[7]
ਰੱਥ-ਜੁੱਤੇ ਜਿਉਂ ਦੌੜਦੇ, ਘੋੜੇ [ਛੋਹਲੇ ਪੈਰ] ।੮।

ਉਰਵਸ਼ੀ :

ਰਮਨ ਅਮ੍ਰਿਤਾ-ਡਾਰ ਸੰਗ, ਕਰੇ ਜਦੋਂ ਇਕ ਮਰਤ[8]
[ਉਸ ਵੇਲੇ ਮੈਂ ਆਖਦੀ — ਸੁਣੋ ਅਮ੍ਰਿਤਾਂ ਬਾਤ]
ਦੇਹ ਸ਼ਿੰਗਾਰੋ ਆਪਣੀ, ਹੰਸਣੀਆਂ ਦੇ ਵਾਂਗ
ਕ੍ਰੇਲ ਕਰੋ ਜਿਉਂ ਚਿੱਥਦੇ, ਘੋੜੇ ਮੂੰਹ-ਕੜਿਆਲ ।੯।

ਪੁਰੂਰਵਾ :

ਚਮਕੀ — ਜੀਵਣ ਡਿੱਗਦੀ ਬਿਜਲੀ ਦੀ ਲਿਸ਼ਕੋਰ
ਜਿਸ ਜਲਜਾਈ, ਕਾਮਨਾਂ ਮੇਰੀ ਦਿੱਤੀ ਪੂਰ —
ਪੁਤ ਸੁ-ਜਾਇਆ ਓਸ ਨੇ, ਪਾਣੀ ਤੋਂ ਨਰ ਵਾਂਗ
ਇਹ ਉਰਵਸ਼ਿ ਦੀਰਘ ਕਰੇ, ਉਸ ਦੀ ਉਮਰਾਂ ਤਾਦਿੰ[9] । ੧੦ ।

ਉਰਵਸ਼ੀ :

ਜਨਮ ਤਾਂ ਮਿਲਿਆ ਤੁਧ ਨੂੰ, ਯਗ-ਰਖਿਆ ਦੇ ਕਾਜ
ਮੇਰੇ ਤੇ ਅਜ਼ਮਾਇਆ, ਤੂੰ ਉਹ ਬਲ ਤੇ ਓਜ
ਓਸੇ ਦਿਵਸ ਸਚੇਤਿਆ, ਮੈਂ ਸਾਂ ਜਾਨਣਹਾਰ
ਤੂੰ ਨਾ ਓਦੋਂ ਗੌਲਿਆ, ਹੁਣ ਕਿਉਂ ਗੱਲਾਂ ਯਾਦ[10] । ੧੧ ।

ਪੁਰੂਰਵਾ :

ਪੁੱਤਰ, ਮੇਰੀ ਅੰਸ ਜੋ, ਪਿਤਾ ਕਰੂ ਕਦ ਯਾਦ ?
ਕਦ ਜਾਣੇਗਾ [ਪਿਤਾ ਨੂੰ] ?
ਅਪਣੇ ਹੰਝੂ ਕੇਰਦਾ, ਰੱਥ-ਪਹੀਏ ਦੇ ਵਾਂਗ
ਇਕ-ਮਨ ਵਾਲੇ ਦੰਪਤੀ, ਦੇਵੇ ਕੌਣ ਵਿਛੋੜ
ਸਹੁਰੇ ਘਰ ਜਦ ਚਮਕਦੀ ਹੋਵੇ ਅਗਨ ਪੁਨੀਤ[11] । ੧੨ ।

ਉਰਵਸ਼ੀ :

ਉਤਰ ਦੇਵਾਂ ਪਰਤਵਾਂ :
ਉਹ ਤਾਂ ਕੇਰਨ ਲਗ ਪਿਐ, ਹੰਝੂ ਪਹੀਏ ਵਾਂਗ
ਨਿਹੁੰ-ਚਿੰਤਾ ਜੋ ਪਿਤਾ ਨੂੰ, ਓਸੇ ਦੇ ਵਿਚ ਲੀਨ
ਵਸਤਾਂ ਮੇਰੇ ਕੋਲ ਜੋ, ਮੈਂ ਦੇਵਾਂਗੀ ਭੇਜ
ਜਾ ਘਰ ਅਪਣੇ, ਬੌਰਿਆ, ਮਿਲ ਸੱਕਾਂ ਨਾ ਮੈਂ[12] । ੧੩ ।

ਪੁਰੂਰਵਾ :

ਲੋਪ ਜੇ ਹੋਵੇ ਤੈਂਡੜਾ, ਪ੍ਰੇਮੀ ਰਾਹ-ਅਮੋੜ —
ਧੁਰ-ਦੂਰੀ ਦੇ ਪੈਂਡਿਆਂ, ਤੇ ਜਾਵਣ ਦੇ ਕਾਜ
ਜੇ ਉਹ ਜਾ ਕੇ ਸੌਂ ਰਹੇ, ਮਹਾਂ-ਸੁੰਞ ਦੀ ਗੋਦ
ਜੇਕਰ ਉਸ ਨੂੰ ਭੇੜੀਏ ਖਾ ਜਾਵਣ ਖ਼ੂੰਖਾਰ[13] । ੧੪ ।

ਨਾ ਤੂੰ ਮਰੀਂ ਪੁਰੂਰਵਾ, ਨਾ ਤੂੰ ਹੋਵੀਂ ਲੋਪ
ਭੈੜ-ਭੜੱਥੇ ਭੇੜੀਏ, ਤੈਨੂੰ ਜਾਣ ਨਾ ਖਾ[14]
ਕਦੇ ਨਾ ਹੋਇ ਪੁਰੂਰਵਾ, ਯਾਰੀ ਤ੍ਰੀਮਤ ਨਾਲ
ਇਹਨਾਂ ਦਾ ਤਾਂ ਹੋਂਵਦਾ, ਹਿਰਦਾ ਗਿੱਦੜ ਵਾਂਗ । ੧੫ ।

ਮਰਤਾਂ ਵਿਚ ਫਿਰਦੀ ਰਹੀ, ਹੋ ਕੇ ਜਦੋਂ ਵਿਰੂਪ
ਚਾਰ ਵਰ੍ਹੇ ਹਰ ਰਾਤੜੀ, ਵੱਸੀ ਤੇਰੇ ਨਾਲ
ਦਿਹੁੰ ਸਾਰੇ ਵਿਚ ਖਾਂਵਦੀ, ਇੱਕੋ ਬਿੰਦ ਘਿਉ
ਉਸੇ ਨਾਲ ਹੀ ਤ੍ਰਿਪਤ ਹੋ, ਵਿਚਰ ਰਹੀ ਹੁਣ ਤੀਕ[15] । ੧੬ ।

ਪੁਰੂਰਵਾ :

ਗਗਨ-ਵਿਆਪੀ, ਉਰਵਸ਼ੀ, ਮਿਣਨਹਾਰਿ ਆਕਾਸ਼
ਚਾਹਾਂ ਜਿਸ ਨੂੰ ਖਿੱਚ ਕੇ, ਏਥੇ ਲਵਾਂ ਉਤਾਰ
ਕਿਰਤ ਭਲੇਰੀ ਵਾਲੜਾ, ਫਲ ਸੱਕੇ ਤੂੰ ਭੋਗ
ਮੁੜ ਆ, ਹਿਰਦਾ ਮੈਂਡੜਾ, ਤਪਦਾ ਤੇਰੇ ਬਾਝ । ੧੭ ।

ਪਾਠਕ :

ਆਖਣ ਤੈਨੂੰ ਦੇਵਤੇ ਇਲਾਪੁੱਤ੍ਰ[16], ਇਹ ਬਾਤ
ਤੂੰ ਮਿਰਤੂ ਦਾ ਬੰਧੁ ਹੈ, ਸੋ, ਹਵੀਆਂ ਦੇ ਨਾਲ —
ਪੂਜਾ ਕਰੇਗੀ ਤੈਂਡੜੀ, ਦੇਵਤਿਆਂ ਦੀ ਪੂਜ ।
ਤੇ, ਤੂੰ ਆ ਕੇ ਸੁਰਗ ਵਿਚ, ਮਾਣੇਂਗਾ ਸੁਖ-ਮੌਜ[17] । ੧੮ ।



X-95.

## ੧੬. ਦਾਨ-ਉਸਤਤਿ

ਨਹੀਂ ਬਣਾਇਆ ਦੇਵਾਂ ਭੁੱਖ ਨੂੰ ਕੱਲਾ ਰਾਹ ਮਿਰਤੂ ਦਾ
ਪਈ ਉਡੀਕੇ ਕਈ ਤਰ੍ਹਾਂ ਦੀ ਮਿਰਤੂ ਰਜਿਆਂ ਤਾਈਂ
ਨਹੀਂ ਨਿਖੁੱਟਦਾ ਧਨ ਦਾਨੀ ਦਾ
ਦਯਾਵਾਨ ਨਾ ਲੱਭਦਾ ਕੋਈ, ਕਦੀ ਅਦਾਨੀ ਤਾਈਂ ।੧।

ਹੁੰਦੇ-ਸੁੰਦਿਆਂ ਅੰਨ ਕਰੇਂਦਾ ਕਰੜਾ ਜੋ ਦਿਲ ਤਾਈਂ—
ਉਸ ਨਿਰਧਨ ਵਲ, ਲੋੜਵੰਦ ਹੋ ਜੋ ਮਾਂਗਤ ਬਣ ਆਇਆ
ਜਿਸ ਨੂੰ ਨਿਉਂ ਨਿਉਂ ਕਦੀ ਸਲਾਮਾਂ ਕਰਦਾ ਸੀ ਧਨਵਾਲਾ
ਦਯਾਵਾਨ ਨਾ ਕਦੇ ਮਿਲੇਗਾ, ਇਸ ਤਾਈਂ ਵੀ ।੨।

ਉਹ ਦਾਨੀ, ਉਹ ਸਖੀਆ, ਦੇਵੇ ਜੋ ਘਰ ਆਏ ਤਾਈਂ
ਜੋ ਦੁਰਬਲ, ਜਿਸ ਲੋੜ ਅੰਨ ਦੀ, ਜੋ ਉਸ ਤਕ ਚਲ ਆਇਆ
ਰਾਹ ਵਿਚ ਕਦੀ ਆਵਾਜ਼ ਦੇਣ ਤੇ, ਇਹ ਤੁਰ ਕੇ ਆਵੇਗਾ
ਆਵਣ ਵਾਲੇ ਵੇਲੇ ਦਾ ਉਸ ਮਿੱਤਰ, ਇਹਨੂੰ ਬਣਾਇਆ ।੩।

ਮਿੱਤਰ, ਸੰਗੀ, ਸਾਥੀ ਨੂੰ ਜੋ, ਰਤਾ ਦਾਨ ਨਾ ਦੇਵੇ—
ਉਹ ਨਾ ਮਿੱਤਰ, ਬੇਲੀ
ਓਸ ਧਨੀ ਤੋਂ ਦੂਰ ਚਲਾ ਜਾਵੇ, ਉਹ ਘਰ ਨਹਿੰ ਉਸ ਦਾ
ਹੋਰ ਕਿਸੇ ਦਾਤਾ ਨੂੰ ਲੱਭੇ, ਭਾਵੇਂ ਗ਼ੈਰ ਹੀ ਹੋਵੇ ।੪।

ਤਗੜਾ ਮਾੜੇ ਤਾਈਂ ਦੇਵੇ,
ਦੂਰ ਚਲੇ ਜਾਂਦੇ ਰਸਤੇ ਵਲ, ਵੇਖੇ, ਨਜ਼ਰਾਂ ਮਾਰੇ
ਜੀਕਣ ਰੱਥ ਦੇ ਪਹੀਏ ਘੁੰਮਦੇ, ਏਦਾਂ ਹੀ ਧਨ ਘੁੰਮਦਾ
ਇਕ ਤੋਂ ਦੂਜੇ ਦੇ ਵਲ ਜਾਂਦਾ ।੫।

ਉਸ ਨੂੰ ਬਿਰਥਾ ਹੀ ਅੰਨ ਮਿਲਿਆ, ਜਿਹੜਾ ਮੂੜ੍ਹ-ਅਚੇਤਾ
ਸਚ ਸਚ ਆਖ ਰਿਹਾ ਹਾਂ ਮੈਂ, ਇਹ ਅੰਨ ਮੌਤ ਹੈ ਉਸ ਦੀ
ਨਾ ਕੋਈ ਅਪਣਾ ਮਿੱਤਰ ਸਾਜੇ, ਨਾ ਕਿਰਤੱਗ-ਸਹਾਈ
ਕੱਲਾ ਖਾਵੇ, ਕੱਲਾ ਦੋਸ਼ੀ ।੬।

ਜਿਹੜਾ ਫਾਲਾ ਵਾਹੀ ਕਰਦਾ, ਓਹੋ ਰੱਜ ਕਰਾਵੇ,
ਜਿਹੜਾ ਤੁਰਦਾ, ਪੈਰਾਂ ਰਾਹੀਂ ਓਹੋ ਪੰਧ ਮੁਕਾਵੇ
ਅਣਬੋਲਤ ਬ੍ਰਹਮਾ[1] ਤੋਂ ਚੰਗਾ, ਬ੍ਰਹਮਾ ਬੋਲਣ-ਹਾਰਾ
ਦੇਵਣਹਾਰਾ ਅਣਦੇਵਣਹਾਰੇ ਤੋਂ ਬਹੁਤ ਉਚੇਰਾ ।੭।

ਇਕ-ਪੈਰਾ ਦੋ-ਪੈਰੇ ਨਾਲੋਂ, ਦੂਰ ਅਗਾਂਹ ਵਧ ਜਾਵੇ
ਦੋ-ਪੈਰਾ, ਤਿਹੁੰ-ਪੈਰੇ ਤਾਈਂ, ਦੂਰ ਪਿਛਾਂਹ ਛਡ ਜਾਵੇ
ਦੋ ਪੈਰੇ ਦੇ ਵਸ ਅੰਦਰ ਹੀ, ਰਹਿੰਦਾ ਹੈ ਚਹੁੰ-ਪੈਰਾ
ਇੱਜੜ ਉਤੇ ਪਹਿਰਾ ਰੱਖੇ, ਹਰਦਮ ਸੇਵ ਕਮਾਵੇ[2] ।੮।

ਇਕਸਮ ਹੋ ਕੇ ਵੀ, ਇਕ ਜੇਹਾ ਕੰਮ ਨਾ ਦੋ ਹੱਥ ਕਰਦੇ
ਦੋ ਗਊਆਂ, ਇਕ ਮਾਂ ਦੀਆਂ ਜਣੀਆਂ, ਇਕ ਸਮ ਦੁੱਧ ਨ ਦੇਵਣ
ਜੌੜੇ ਭਾਈਆਂ ਦਾ ਵੀ ਵੀਰਜ, ਇਕ-ਸਮਾਨ ਨਾ ਹੋਵੇ
ਅੰਗ-ਸਾਕ ਦੋ ਬੰਦੇ ਹੁੰਦੇ ਇੱਕੋ-ਜਹੇ ਨਾ ਦਾਨੀ ।੯।



X-117.

## ੧੭. ਸੋਮ-ਸਲਾਹੁਤਾ

ਮੇਰੇ ਮਨ ਦੀ ਏਹੋ ਮਨਸਾ —
ਮੈਨੂੰ ਮਿਲੇ ਗਊ ਤੇ ਘੋੜਾ
ਕੀ ਮੈਂ ਸੋਮ ਨਹੀਂ ਪੀਤਾ ਹੈ ! ।੧।

ਇਹ ਘੁਟ ਤੁੰਦ ਹਵਾਵਾਂ ਵਰਗੇ
ਇਹਨਾਂ ਮੈਨੂੰ ਉਤਾਂਹ ਚੁੱਕਿਆ
ਕੀ ਮੈਂ ਸੋਮ ਨਹੀਂ ਪੀਤਾ ਹੈ ! ।੨।

ਇਹਨਾਂ ਮੈਨੂੰ ਉਤਾਂਹ ਚੁਕਿਆ
ਘੋੜੇ ਤੇਜ਼ ਜਿਵੇਂ ਰੱਥ ਤਾਈਂ
ਕੀ ਮੈਂ ਸੋਮ ਨਹੀਂ ਪੀਤਾ ਹੈ ! ।੩।

ਕੋਲ ਮੇਰੇ ਇਉਂ ਕਵਿਤਾ ਢੁੱਕੀ —
ਜੀਕਣ ਮਾਂ ਪੁੱਤ ਪਿਆਰੇ ਵੰਨੇ
ਕੀ ਮੈਂ ਸੋਮ ਨਹੀਂ ਪੀਤਾ ਹੈ ! ।੪।

ਦਿਲ ਵਿਚ ਕਵਿਤਾ ਇਵੇਂ ਘੁਮਾਵਾਂ
ਜਿਉਂ ਤਰਖਾਣ ਰੱਥ ਦੀ ਗੱਦੀ
ਕੀ ਮੈਂ ਸੋਮ ਨਹੀਂ ਪੀਤਾ ਹੈ ! ।੫।

ਜਾਪਣ ਮੈਨੂੰ ਪੰਜ ਕਬੀਲੇ[1]
ਯੋਗ ਨ ਮੇਰੀ ਇਕ ਤੱਕਣੀ ਦੇ
ਕੀ ਮੈਂ ਸੋਮ ਨਹੀਂ ਪੀਤਾ ਹੈ ! ।੬।

ਨਾ ਇਹ ਧਰਤੀ, ਨਾ ਇਹ ਅੰਬਰ
ਮੇਰੇ ਕੱਲੇ ਪੰਖ ਬਰਾਬਰ[2]
ਕੀ ਮੈਂ ਸੋਮ ਨਹੀਂ ਪੀਤਾ ਹੈ ! । ੭

ਢੱਕ ਲਿਆ ਹੈ ਮੇਰੇ ਜੁੱਸੇ
ਇਹ ਅੰਬਰ, ਇਹ ਚੌੜੀ ਧਰਤੀ
ਕੀ ਮੈਂ ਸੋਮ ਨਹੀਂ ਪੀਤਾ ਹੈ ! । ੮ ।

ਇਹ ਧਰਤੀ ਮੈਂ ਏਥੇ ਰੱਖਾਂ
ਜਾਂ ਇਹ ਧਰਤੀ ਔਥੇ ਰੱਖਾਂ
ਕੀ ਮੈਂ ਸੋਮ ਨਹੀਂ ਪੀਤਾ ਹੈ ! । ੯ ।

ਭੋਂ ਨੂੰ ਲਾਂਬੂ ਲਾ ਕੇ[3], ਮੁੱਕੇ —
ਐਥੇ ਮਾਰਾਂ, ਔਥੇ ਮਾਰਾਂ
ਕੀ ਮੈਂ ਸੋਮ ਨਹੀਂ ਪੀਤਾ ਹੈ ! । ੧੦ ।

ਪੰਖ ਮੇਰੇ ਇਕ ਗਗਨ ਲੀਕਿਆ
ਪੰਖ ਦੂਜੜੇ ਧਰਤੀ ਲੀਕੀ
ਕੀ ਮੈਂ ਸੋਮ ਨਹੀਂ ਪੀਤਾ ਹੈ ! । ੧੧ ।

ਮੈਂ ਵੱਡਾ ਹਾਂ, ਵੱਡ-ਵਡੇਰਾ
ਉਡ ਕੇ ਪੁੱਜਾਂ ਬੱਦਲਾਂ ਤਾਈਂ
ਕੀ ਮੈਂ ਸੋਮ ਨਹੀਂ ਪੀਤਾ ਹੈ ! । ੧੨ ।

ਜਾਵਾਂ, ਜਿਉਂ ਘਰ ਭਰਾ ਭਰਾਤਾ,
ਦੇਵਤਿਆਂ ਲਈ ਹਵੀਆਂ ਲੈ ਕੇ
ਕੀ ਮੈਂ ਸੋਮ ਨਹੀਂ ਪੀਤਾ ਹੈ ! । ੧੩ ।

## ੧੮. ਰਾਤ

ਜਦੋਂ ਰਾਤ ਆਵੇ —
ਅਨਿਕ ਥਾਂ 'ਤੇ ਦੇਵੀ ਉਦੋਂ ਚਮਚਮਾਵੇ
ਸਗਲ ਸੋਭ ਸੰਗ ਅਪਣਾ ਆਪਾ ਸਜਾਵੇ । ੧।

ਅਮਰ ਦੇਵਿ ਨੇ ਵਾਦੀਆਂ ਤੇ ਉਚਾਈਆਂ
ਸਗਲ ਪੂਰੀਆਂ ਦੂਰ ਤੋਂ ਦੂਰ ਤਾਈਂ
ਉਹਦੀ ਜੋਤਨਾ ਹੂੰਝ ਦੇਂਦੀ ਹਨੇਰੇ । ੨ ।

ਜਦੋਂ ਰਾਤ ਆਵੇ —
ਉਹ ਭੈਣ ਆਪਣੀ ਊਸ਼ਾ ਨੂੰ ਬਾਹਰ ਨਸਾਵੇ
ਹਨੇਰਾ ਬਹੁਤ ਦੂਰ ਨੱਸਦਾ ਹੀ ਜਾਵੇ । ੩ ।

ਤੂੰ ਆ ਰਾਤ, ਆ ਦੇਵੀਏ ਕੋਲ ਸਾਡੇ
ਤੇਰੇ ਆਉਣ 'ਤੇ ਢੂੰਡੀਏ ਆਪਣੇ ਘਰ
ਜਿਵੇਂ ਆਲ੍ਹਣੇ ਭਾਲਦੇ, ਰੁੱਖ 'ਤੇ ਪੰਛੀ । ੪

ਸਿਧਾਏ ਸਗਲ ਗ੍ਰਾਮਵਾਸੀ ਘਰਾਂ ਨੂੰ
ਸਿਧਾਏ ਸਗਲ ਪੈਰਵੰਤੇ, ਪੰਖੇਰੂ
ਗਏ ਬੈਠ ਚੁਪ ਸਾਧ ਕੇ ਬਾਜ਼ ਭੁੱਖੇ । ੫ ।

ਸਦਾ ਦੂਰ ਰੱਖ, ਭੇੜੀਏ ਭੇੜਨੀ ਨੂੰ
ਸਦਾ ਦੇਵੀਏ ਧਾੜਵੀ ਦੂਰ ਰੱਖੀਂ
ਸੁ-ਤਰ ਹੋ ਜਾ ਸਾਡੇ ਲਈ, ਲਹਿਰਵੰਤੀ[1] । ੬ ।

X-127.

ਹਨੇਰਾ ਮੇਰੇ ਪਾਸ ਪਰਤੱਖ ਆਇਆ,
ਤੁਰੀ ਆ ਗਿਆ, ਪੋਚਦਾ ਕਾਲਖਾਂ ਨੂੰ
ਨੀ ਊਸ਼ਾ ਇਹਨੂੰ ਕੱਟ ਦੇ ਵਾਂਗ ਰਿਣ ਦੇ । ੭।

ਤੇਰੇ ਪਾਸ ਉਸਤਤਿ, ਇਵੇਂ ਲੈ ਕੇ ਆਇਆ
ਗਊ-ਭੇਟ ਜਿਉਂ, ਯੁੱਧ-ਜੇਤੂ ਦੀ ਖ਼ਾਤਰ
ਇਹਨੂੰ ਕਰ ਲੈ ਪਰਵਾਨ, ਹੇ ਸੁਰਗ-ਜਾਈਏ । ੮।

## ੧੯. ਨਾਸਦੀਯ ਸੂਕ੍ਤ

ਨਾ ਉਦੋਂ ਸਤ, ਨਾ ਉਦੋਂ ਅਸਤ ਸੀ
ਨਾ ਉਦੋਂ ਰਜ[1] ਨਾ ਉਦੋਂ ਵਿਓਮ ਸੀ
ਕੌਣ ਸ਼ਕਤੀ ਕਿਥੇ ਚਲੰਤ ਸੀ, ਓਦੋਂ ਕਿਸ ਦੀ ਰਾਖੀ ਹੇਠਾਂ ?
ਕੀ ਉਹ ਜਲ ਸੀ ਗਹਿਰ, ਗੰਭੀਰਾ। ੧।

ਉਦੋਂ ਨ ਮਿਰਤੂ, ਨਾ ਅਮ੍ਰਿਤ[2] ਸੀ
ਉਦੋਂ ਨ ਸਿਆਣ ਦਿਵਸ ਰਜਨੀ ਦੀ
ਉਹ ਇਕ ਸ੍ਵਾਸ ਲਵੇ ਬਿਨ ਸਾਹਾਂ ਨਿਜ ਸ਼ਕਤੀ ਸੰਗ
ਇਕ ਬਿਨ ਹੋਰ ਨਾ ਕੁਛ ਸੀ ਓਦੋਂ । ੨।

ਉਦੋਂ ਹਨੇਰਾ ਨਾਲ ਹਨੇਰੇ ਕਜਿਆ-ਢਕਿਆ
ਬ੍ਰਹਿਮੰਡ ਸਾਰਾ ਪਾਣੀ ਪਾਣੀ ਬੇਨਿਸ਼ਾਨ ਸੀ[3]'
ਉਦੋਂ ਤਪਸ ਦੀ ਸ਼ਕਤੀ ਸਦਕਾ ਇਕ ਜਨਮਿਆ
ਉਹ ਸੀ ਸੁੰਨ, ਸੁੰਨ ਸੰਗ ਕੱਜਿਆ । ੩।

ਸਭ ਤੋਂ ਪਹਿਲਾਂ, ਉਸ ਦੇ ਅੰਦਰ ਕਾਮ ਵਿਗਸਿਆ
ਜੋ ਹੈ ਮਨ ਦਾ ਬੀਜ ਪਹਿਲੜਾ
ਆਪਣੇ ਹਿਰਦੇ ਵਿਚ ਕਵੀਆਂ ਨੇ, ਬੁੱਧੀ ਰਾਹੀਂ —
ਸਤ ਦਾ ਜੋੜ ਅਸਤ ਵਿਚ ਲੱਭਾ । ੪।

ਡੋਰ ਉਨ੍ਹਾਂ ਦੀ ਤਿਰਛੀ-ਤਿਰਛੀ ਖਿੱਚੀ ਹੋਈ
ਉਸ ਡੋਰੀ ਦੇ ਉੱਤੇ ਥੱਲੇ ਕਿਹੜੀ ਸ਼ੈ ਸੀ
ਉਹ ਸਨ ਬੀਜ ਦੇ ਦੇਵਣਹਾਰੇ, ਧਾਰਣਹਾਰੇ
ਹੇਠਾਂ ਸੀ ਸ੍ਵੈ-ਚਾਲਿਤ ਸ਼ਕਤੀ[4], ਉਪਰ ਸ੍ਵੈ ਦਾ ਦਾਨ ਉਦੋਂ ਸੀ[5] । ੫।

X-129.

ਕਿਹੜਾ ਸਚਮੁਚ ਜਾਨਣਹਾਰਾ, ਕੌਣ ਕਹੇਗਾ —
ਕਿਥੇ ਹੋਇ ਇਹ ਦੂਜੀ ਸ੍ਰਿਸ਼ਟੀ, ਕਿੱਥੋਂ ਆਈ ?
ਦਿਉਤੇ ਇਸ ਦੂਜੀ ਸ੍ਰਿਸ਼ਟਾ[6] ਦੇ ਪਿੱਛੋਂ ਆਏ
ਕਿਹੜਾ ਜਾਨਣਹਾਰਾ : ਸ੍ਰਿਸ਼ਟੀ ਕਿੱਥੋਂ ਹੋਈ । ੬ ।

ਕਿੱਥੋਂ ਉਪਜੀ ਸੀ ਇਹ ਸ੍ਰਿਸ਼ਟੀ
ਇਸ ਸ੍ਰਿਸ਼ਟੀ ਨੂੰ ਕਿਸੇ ਥੰਮ੍ਹਿਆ, ਨਹੀਂ ਥੰਮ੍ਹਿਆ
ਮਹਾ-ਵਿਓਮ 'ਚੋਂ ਇਸ ਸ੍ਰਿਸ਼ਟੀ ਨੂੰ ਵੇਖਣਹਾਰਾ —
ਉਹ ਹੀ ਜਾਣੇ — ਜੇ ਇਸ ਨੂੰ ਉਹ ਵੀ ਨ ਜਾਣੇ[7] । ੭ ।



X-129

## ੨੦. ਤਪੀਆ ਜੱਟ-ਧਾਰੀ

ਕੇਸਾਂ-ਵਾਲੇ ਅੱਗ ਨੂੰ ਚੁਕਿਆ, ਵਿਹੁ[1] ਵੀ ਕੇਸਾਂ-ਵਾਲੇ
ਕੇਸਾਂ-ਵਾਲੇ ਧਰਤੀ ਚੁੱਕੀ, ਅੰਬਰ ਕੇਸਾਂ-ਵਾਲੇ
ਕੇਸਾਂ-ਵਾਲਾ ਸੂਰਜ, ਜਿਸ ਤੋਂ ਸਭ ਕੁਝ ਨਜ਼ਰੀ ਆਏ
ਅਹਿ ਜੋਤੀ ਜੋ ਸਾਹਵੇਂ, ਕੇਸਾਂ ਵਾਲਾ ਹੀ ਅਖਵਾਏ । ੧ ।

ਮੁਨੀਆਂ ਪੌਣ-ਤੜਾਗੀ[2] ਪਾਈ
ਧਾਰਨ ਕੀਤੀ ਮੈਲ ਉਨ੍ਹਾਂ ਪਿੰਡੇ 'ਤੇ ਰੱਤੀ-ਭੂਰੀ
ਜਦੋਂ ਦੇਵਤੇ ਇਹਨਾਂ ਅੰਦਰ, ਆ ਪਰਵੇਸ਼ ਕਰੇਂਦੇ
ਤਿਖੀ ਪੌਣ-ਗਤੀ ਦੇ ਪਿੱਛੇ, ਤੁਰਦੇ-ਉਡਦੇ ਜਾਂਦੇ । ੨।

ਮੁਨੀ-ਧਰਮ ੋਂ ਵਚ ਬੌਰੇ ਹੋ ਕੇ,
ਪੌਣਾਂ 'ਤੇ ਚੜ੍ਹ ਬੈਠੇ
ਤੁਸੀਂ ਮਰਨ-ਹਾਰੇ ਵੇਂਹਦੇ ਹੋ
ਕੇਵਲ ਸਾਡੀ ਦੇਹੀ[3] । ੩ ।

ਉਹ ਅੰਬਰ ਵਿਚ ਉੱਡਦਾ ਜਾਏ
ਵੇਂਹਦਾ ਜਾਏ ਇਸ ਧਰਤੀ ਦੇ ਸਾਰੇ ਰੂਪਾਂ ਤਾਈਂ[4]
ਦੇਵ ਦੇਵ ਦਾ ਮੀਤ ਮੁਨੀ ਹੈ
ਹਿਤ ਸਾਧਨ ਨੂੰ ਤਤਪਰ । ੪ ।

ਵਾਯੂ-ਦੇਵ ਦਾ ਮਿੱਤਰ ਬੇਲੀ, ਅਤੇ ਪੌਣ ਦਾ ਘੋੜਾ
ਦੇਵਤਿਆਂ ਦਾ ਪ੍ਰੇਰ-ਚਲਾਇਆ, ਏਹੋ-ਜਿਹਾ ਮੁਨੀ ਹੈ
ਦੋਇ ਸਾਗਰਾਂ ਅੰਦਰ ਹੋਵੇ, ਏਸ ਮੁਨੀ ਦਾ ਵਾਸਾ
ਇਕ ਪਹਿਲਾ, ਇਕ ਪਰਲਾ । ੫ ।

ਤੁਰੇ ਅਪੱਛਰਾਂ, ਗੰਧਰਵਾਂ ਦੇ ਪੈਰ-ਨਿਸ਼ਾਨਾਂ ਉੱਤੇ
ਬਨ-ਪਸ਼ੂਆਂ ਦੀਆਂ ਪੈੜਾਂ ਉੱਤੇ, ਤੁਰਦਾ ਜਾਏ ਮੁਨੀ ਇਹ
ਕੇਸਾਂ ਵਾਲਾ ਮੁਨੀ ਸਮਝਦਾ, ਜੋ ਕੁਝ ਚਿੱਤ ਇਹਨਾਂ ਦੇ
ਸਖਾ, ਸਵਾਦੂ, ਅਤਿ ਮਦ ਵਾਲਾ । ੬ ।

ਇਸ ਲਈ ਵਾਯੂ-ਦੇਵ[5] ਜਿਹੜਾ ਵਿਸ਼, ਰਿੜਕ ਕਢਿਆ
ਅਤੇ ਕੁਨੰਨਮਾ[6] ਨੇ ਜਿਹੜੇ ਵਿਸ਼ ਤਾਈਂ ਪੀਤਾ
ਪੀਤਾ ਕੇਸਾਂ-ਵਾਲੇ ਪਾਤਰ ਦੇ ਵਿਚ ਪਾ ਕੇ
ਨਾਲ ਰੁਦ੍ਰ[7] ਦੇ । ੭ ।





X-136.

## ੨੧. ਬਨ-ਦੇਵੀ

ਨੀ ਬਨਦੇਵੀ, ਨੀ ਬਨਦੇਵੀ,
ਲੋਪ ਜੁ ਹੋਵੇਂ ਔਥੇ ਜਾ ਕੇ —
ਪਿੰਡ ਬਾਰੇ ਤੂੰ ਕਿਉਂ ਨਾ ਪੁੱਛੇ ?
ਤੈਨੂੰ ਕੋਈ ਭਉ ਨਾ ਵਿਆਪੇ । ੧ ।

ਬੋਲ ਰਹੇ ਬੀਂਡੇ ਸੰਗ ਮਿਲ ਕੇ
ਜਦ ਟਿੱਡਾ ਵੀ ਗਾਵਣ ਲੱਗੇ
ਇਹ ਤਾਂ ਬਨਦੇਵੀ ਦੀ ਮਹਿਮਾ
ਜਿਉਂ ਕੋਈ ਸੰਗ ਛੈਣਿਆਂ ਤੁਰਦਾ[1] । ੨ ।

ਜਾਪੇ ਜੀਕਣ ਚਰਦੀਆਂ ਗਊਆਂ
ਘਰ ਕੋਈ ਜਿਉਂ ਨਜ਼ਰੀ ਪੈਂਦਾ
ਦਿਹੁੰ ਢਲਿਆਂ ਬਨਦੇਵੀ ਏਦਾਂ
ਜਿਉਂ ਤੁਰਦੀ ਗੱਡ ਚੀਂ-ਚੀਂ ਕਰਦੀ । ੩ ।

ਹੂਕਰ ਨਾਲ ਗਊ ਨੂੰ ਸੱਦੇ —
ਕੋਈ ਲੱਕੜ ਵੱਢ ਰਿਹਾ ਹੈ
ਸ਼ਾਮੀਂ ਬਨ-ਵਸਦੇ ਨੂੰ ਜਾਪੇ
ਜੀਕਣ ਕਿਸੇ ਚੀਕ ਮਾਰੀ ਹੈ । ੪ ।

ਬਨਦੇਵੀ ਉਸ ਮੂਲ ਨ ਮਾਰੇ
ਜੋ ਨਾ ਉਸ ਦੇ ਲਾਗੇ ਢੁੱਕੇ
ਜੰਗਲ ਦੇ ਫਲ ਬਹੁਤ ਸਵਾਦੀ
ਖਾ ਕੇ ਸੌਂਦਾ ਜਿਉਂ ਮਨ ਚਾਹੇ । ੫ ।

ਅੰਜਨ-ਗੰਧ, ਸੁਗੰਧ ਵਾਲੜੀ
ਬਿਨ-ਵਾਹੀ ਬਹੁ ਅੰਨ ਵਾਲੜੀ
ਪਸੁ-ਮਾਤਾ, ਬਨ-ਦੇਵੀ ਤਾਈਂ
ਉਸਤਤਿ ਆਪਣੀ, ਭੇਟ ਚੜ੍ਹਾਵਾਂ । ੬ ।

## ੨੨. ਇਕ-ਸੁਰਤਾ

ਹੇ ਅਗਨੀ, ਹੇ ਬੈਲ[1], ਲਿਆਵੇਂ ਕਰਕੇ 'ਕੱਠੀਆਂ
ਸੱਭੇ ਵਸਤਾਂ ਜੋ ਆਪਣੀਆਂ ਅਤੇ ਪਰਾਈਆਂ
ਪਰਗਟ ਕਰੀਏ ਜਵਾਲਾ ਤੇਰੀ ਯੱਗ-ਥਾਉਂ 'ਤੇ
ਅਗਨੀ, ਤੂੰ ਲੈ ਕੇ ਆ ਸਾਡੇ ਲਈ ਖ਼ਜ਼ਾਨੇ । ੧ ।

'ਕੱਠੇ ਜਾਉ, ਇਕ-ਸੁਰ ਹੋ ਕੇ ਸੱਭੇ ਬੋਲੋ
ਇੱਕੋ ਸੁਰ ਹੋ ਜਾਇ, ਤੁਹਾਡੇ ਮਨ ਦੀ ਮਨਸਾ
ਜਿਵੇਂ ਪੁਰਾਣੇ ਸਮਿਆਂ ਵਿਚ ਦਿਉਤੇ ਆ ਬਹਿੰਦੇ
ਸਾਹਵੇਂ ਆਪਣੇ ਯੱਗ-ਭਾਗ ਦੇ ਇਕ-ਮਤ ਹੋ ਕੇ । ੨ ।

ਹੋਣ ਸਮਾਨ-ਸਲਾਹਾਂ, ਹੋਣ ਸਮਾਨ-ਸਭਾਵਾਂ
ਹੋਣ ਸਮਾਨ ਤੁਹਾਡੇ ਮਨ, ਤੇ ਚਿੱਤ ਇਨ੍ਹਾਂ ਦੇ
ਮੈਂ ਮਤ ਦੇਵਾਂ ਹੋਣ ਸਮਾਨ ਤੁਹਾਡੀਆਂ ਮੱਤਾਂ
ਹੋਵੇ ਸਦਾ ਸਮਾਨ ਹਵੀ ਜੋ ਅਰਪ ਰਿਹਾ ਹਾਂ । ੩ ।

ਹਿਰਦੇ ਹੋਣ ਸਮਾਨ,
ਸਮਾਨ ਤੁਹਾਡੀਆਂ ਨੀਤਾਂ
ਮਨ ਵੀ ਹੋਇ ਸਮਾਨ
ਹੋਇ ਤੁਸਾਂ ਵਿਚਕਾਰ, ਤਾਂ ਜੁ ਇਕ-ਸੁਰਤਾ ਸੋਹਣੀ । ੪ ।

# ੧. ਅਗਨੀ ਦੇਵਤਾ

ਸਾਰੇ ਰਿਗ੍ਵੇਦ ਵਿਚ ਅਗਨੀ ਦੇਵਤਾ ਦੀ ਉਸਤਤਿ ਵਾਲੇ ਲਗਭਗ ਦੋ ਸੌ ਸੂਕ੍ਤ ਹਨ, ਜੋ ਸਾਰੇ ਰਿਗ੍ਵੇਦ ਦਾ ਪੰਜਵਾਂ ਕੁ ਹਿੱਜਾ ਬਣਦੇ ਹਨ। ਇਸ ਤੋਂ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਰਿਗ੍ਵੇਦ ਵਾਲਿਆਂ ਲਈ ਅਗਨੀ ਦੀ ਕਿੰਨੀ ਕੁ ਮਹੱਤਾ ਸੀ। ਯੱਗ ਕਰਨ ਵਾਲੇ ਇਨ੍ਹਾਂ ਲੋਕਾਂ ਲਈ ਯੱਗ ਦੀ ਸਫਲਤਾ ਦਾ ਆਧਾਰ ਅਗਨੀ ਹੀ ਹੁੰਦਾ ਸੀ ਕਿਉਂਕਿ ਉਸ ਨੇ ਹੀ ਇਨ੍ਹਾਂ ਦੀਆਂ ਅਹੂਤੀਆਂ ਆਪ ਸ੍ਵੀਕਾਰ ਕਰਕੇ ਦੂਜੇ ਦੇਵਤਿਆਂ ਨੂੰ ਪੁਚਾਉਣੀਆਂ ਹੁੰਦੀਆਂ ਸਨ। ਇਸੇ ਲਈ ਹਰ ਯੱਗ ਦੇ ਅਰੰਭ ਵਿਚ ਸਭ ਤੋਂ ਪਹਿਲਾਂ ਇਸੇ ਦੇਵਤਾ ਨੂੰ ਸੱਦਿਆ ਜਾਂਦਾ ਸੀ ਤੇ ਬੇਨਤੀ ਕੀਤੀ ਜਾਂਦੀ ਸੀ ਕਿ ਉਹ ਬਾਕੀ ਸਾਰੇ ਦੇਵਤਿਆਂ ਨੂੰ ਵੀ ਆਪਣੇ ਨਾਲ ਲੈ ਕੇ ਆਵੇ।

ਰਿਗ੍ਵੇਦ ਦੇ ਮੰਤਰਾਂ ਵਿਚ ਬਲਦੀ ਅੱਗ ਨੂੰ ਮਨੁੱਖੀ ਰੂਪ ਦਿੱਤਾ ਗਿਆ ਹੈ। ਉਹਦੀ ਪਿੱਠ ਘਿਉ ਦੀ ਹੈ, ਲਾਟਾਂ ਉਹਦੇ ਵਾਲ ਹਨ, ਉਹਦੀ ਦਾੜ੍ਹੀ ਤਾਂਬੇ-ਰੰਗੀ ਹੈ, ਉਹਦਾ ਜਬਾੜਾ ਹਰ ਵਸਤ ਚੱਥ ਜਾਂਦਾ ਹੈ ਅਤੇ ਉਸ ਦੇ ਦੰਦ ਬੜੇ ਤਿੱਖੇ ਹਨ। ਉਹਦਾ ਸਿਰ ਜ੍ਵਾਲਾ-ਮਾਇ ਹੈ, ਜਿਸ ਨਾਲ ਉਹ ਹਰ ਪਾਸੇ ਤੱਕਦਾ ਹੈ। ਕਦੀ ਪਸ਼ੂਆਂ ਨਾਲ ਉਸ ਦੀ ਤੁਲਨਾ ਕੀਤੀ ਜਾਂਦੀ ਹੈ। ਉਹ ਅੜਿੰਗਦੇ ਬਲਦ ਵਾਂਗ ਹੈ ਅਤੇ ਉਹ ਆਪਣੇ ਸਿੰਙਾਂ ਨੂੰ ਤੇਜ਼ ਕਰਦਾ ਰਹਿੰਦਾ ਹੈ। ਜਨਮ ਵੇਲੇ ਉਸ ਦੀ ਤੁਲਨਾ ਇਕ ਵੱਛੇ ਨਾਲ ਕੀਤੀ ਜਾਂਦੀ ਹੈ। ਅਗਨੀ ਉਹ ਘੋੜਾ ਹੈ ਜਿਸ ਨੂੰ ਦੇਵਤਿਆਂ ਰਾਹੀਂ ਅਹੂਤੀਆਂ ਪੁਚਾਉਣ ਲਈ ਜੋਤਿਆ ਜਾਂਦਾ ਹੈ। ਉਹ ਇਕ ਰੱਬੀ ਪੰਖੇਰੂ ਹੈ, ਜੋ ਚੀਲ੍ਹ ਵਾਂਗ ਅੰਬਰ ਵਿਖੇ ਉਡਾਰੀਆਂ ਮਾਰਦਾ ਹੈ। ਲੱਕੜ ਅਤੇ ਘਿਉ ਉਸ ਦਾ ਖਾਜਾ ਹੈ, ਅਤੇ ਉਹ ਪੀਂਦਾ ਹੈ ਪੰਘਰਿਆ ਹੋਇਆ ਮੱਖਣ। ਉਸ ਨੂੰ ਦਿਨ ਵਿਚ ਤਿੰਨ ਵਾਰੀ ਭੋਗ ਲਵਾਇਆ ਜਾਂਦਾ ਹੈ। ਅਗਨੀ ਉਹ ਮੂੰਹ ਹੈ ਜਿਸ ਰਾਹੀਂ ਦੇਵਤੇ ਯੱਗ ਨੂੰ ਖਾਂਦੇ ਹਨ।

ਉਸ ਦੀ ਚਮਕ ਦਾ ਬੜਾ ਵਰਣਨ ਕੀਤਾ ਜਾਂਦਾ ਹੈ। ਸੂਰਜ ਵਰਗੀ ਉਹਦੀ ਲਿਸ਼ਕਾਰ ਹੈ। ਉਸ਼ਾ ਦੀਆਂ ਕਿਰਣਾਂ ਅਤੇ ਬੱਦਲਾਂ ਦੀ ਬਿਜਲੀ ਵਾਂਗ ਉਹ ਜਗਮਗਾਉਂਦਾ ਹੈ। ਉਹ ਰਾਤੀਂ ਵੀ ਚਮਕਦਾ ਹੈ ਅਤੇ ਆਪਣੀਆਂ ਰਿਸ਼ਮਾਂ ਦੁਆਰਾ ਹਨੇਰੇ ਨੂੰ ਦੂਰ ਕਰਦਾ ਹੈ।

ਸਾਰੇ ਦੇਵਤਿਆਂ ਵਿਚੋਂ ਮਨੁੱਖੀ ਜੀਵਨ ਨਾਲ ਇਹਦਾ ਸਭ ਤੋਂ ਵਧ ਸੰਬੰਧ ਹੈ। ਇਹੋ ਇਕੱਲਾ ਦੇਵਤਾ ਹੈ ਜਿਜ ਨੂੰ 'ਗ੍ਰਿਹ-ਪਤਿ' (ਘਰ ਦਾ ਮਾਲਕ) ਸਦਿਆ ਗਿਆ ਹੈ। ਅਗਨੀ ਅਮ੍ਰਿਤ ਹੈ, ਪਰ ਉਸ ਨੇ ਮਾਤ-ਲੋਕੀਆਂ ਵਿਚਕਾਰ ਵਾਸ ਕੀਤਾ ਹੈ। ਮੁੜ ਮੁੜ ਉਸ ਨੂੰ 'ਅਤਿਥਿ' (ਮਹਿਮਾਨ) ਕਿਹਾ ਗਿਆ ਹੈ। ਇਸੇ ਲਈ ਉਸ ਨੂੰ ਮਨੁੱਖਾਂ

ਦਾ ਸਭ ਤੋਂ ਨੇੜੇ ਦਾ ਸਾਕ ਵੀ ਸਦਿਆ ਜਾਂਦਾ ਹੈ।

ਈਰਾਨੀ ਲੋਕ ਵੀ ਯੱਗ ਕਰਦੇ ਹੁੰਦੇ ਸਨ ਅਤੇ ਉਨ੍ਹਾਂ ਵਿਚ ਵੀ ਅਗਨੀ ਦੀ ਦੇਵਤਾ ਵਜੋਂ ਮਾਨਤਾ ਸੀ। ਉਹ ਇਸ ਨੂੰ ਸ਼ਕਤੀਮਾਨ, ਸਿਆਣਾ ਅਤੇ ਉਪਕਾਰੀ ਸਦਦੇ ਸਨ। ਪੁਰਾਣੇ ਵੇਲੇ ਦੇ ਯੂਨਾਨ ਅਤੇ ਰੋਮ ਦੇ ਲੋਕ ਵੀ ਦੇਵਤਿਆਂ ਨੂੰ ਭੇਂਟ ਅੱਗ ਰਾਹੀਂ ਹੀ ਚੜ੍ਹਾਉਂਦੇ ਸਨ। ਇਸ ਤੋਂ ਅਨੁਮਾਨ ਕੀਤਾ ਜਾਂਦਾ ਹੈ ਕਿ ਉਨ੍ਹਾਂ ਦੇ ਸਮਾਜ ਵਿਚ ਵੀ ਅਗਨੀ ਦੀ ਕਾਫ਼ੀ ਮਹੱਤਾ ਸੀ।

**ਅਗਨਿ** ਸ਼ਬਦ ਬਾਕੀ ਦੀਆਂ ਇੰਡੋ-ਯੂਰਪੀਅਨ ਜ਼ਬਾਨਾਂ ਵਿਚ ਵੀ ਮਿਲਦਾ ਹੈ, ਜਿਵੇਂ ਲਾਤੀਨੀ ਵਿਚ **ਇਗ੍ਨਿਸ** ਅਤੇ ਸ੍ਲੈਵਾਨਿਕ ਵਿਚ **ਓਗ੍ਨੀ**, ਜਿਥੋਂ ਰੂਸੀ ਸ਼ਬਦ **ਓਗੋਨ** ਬਣਿਆ ਹੈ।

੧. **ਪੁਰੋਹਿਤ**—ਪੁਰੋਹਿਤ ਦਾ ਸ਼ਬਦੀ ਅਰਥ ਹੁੰਦਾ ਹੈ, 'ਜੋ ਅੱਗੇ ਰਖਿਆ ਹੈ'। ਯੱਗ ਕਰਨ ਵੇਲੇ ਜਜਮਾਨ ਬ੍ਰਾਹਮਣ ਨੂੰ ਆਪਣੇ ਅੱਗੇ ਰਖਦਾ ਹੈ, ਅਰਥਾਤ ਦੇਵਤਿਆਂ ਦੀ ਉਸਤਤਿ ਆਦਿ ਉਸ ਤੋਂ ਕਰਾਉਂਦਾ ਹੈ। ਇਸ ਲਈ ਉਹ ਬ੍ਰਾਹਮਣ ਪੁਰੋਹਿਤ ਕਹਾਉਂਦਾ ਹੈ। ਏਥੇ ਅਗਨੀ ਦੇਵਤਾ ਪੁਰੋਹਿਤ ਹੈ, ਕਿਉਂਜੁ ਸਾਰੇ ਦੇਵਤਿਆਂ ਲਈ ਅਹੂਤੀਆਂ ਉਸ ਰਾਹੀਂ ਹੀ ਜਾਂਦੀਆਂ ਹਨ। ਇਸ ਲਈ ਸਭ ਤੋਂ ਪਹਿਲਾਂ ਉਸਤਤਿ ਅਤੇ ਅਹੂਤੀ ਉਸੇ ਦੀ ਹੈ।

੨. **ਰਿਤ੍ਵਿਜ**—ਪੁਰੋਹਿਤ ਦਾ ਇਕ ਹੋਰ ਨਾਮ।

੩. **ਨਵੇਂ ਪੁਰਾਣੇ ਰਿਸ਼ੀ**—ਏਥੇ ਰਿਸ਼ੀ ਆਪਣੇ ਪੂਰਬਕਾਲੀ ਅਤੇ ਸਮਕਾਲੀ ਹੋਰ ਰਿਸ਼ੀਆਂ ਨੂੰ ਯਾਦ ਕਰ ਰਿਹਾ ਹੈ।

੪. **ਤਗੜੇ-ਪੁੱਤਰ**—ਪਸ਼ੂ-ਪਾਲਣ ਅਤੇ ਖੇਤੀ ਬਾੜੀ ਵਿਚ ਪਸ਼ੂਆਂ ਅਤੇ ਜ਼ਮੀਨ ਸੰਬੰਧੀ ਜੋ ਲੜਾਈਆਂ ਹੁੰਦੀਆਂ ਸਨ, ਉਨ੍ਹਾਂ ਵਿਚ ਪੁੱਤਰ ਹੀ ਬਾਹਾਂ ਸਮਝੇ ਜਾਂਦੇ ਸਨ। ਸਾਡੇ ਪੁਰਖੇ ਸ਼ਾਇਦ ਇਸੇ ਲਈ ਮੁੜ ਮੁੜ ਤਗੜੇ (ਵੀਰ) ਪੁੱਤਰਾਂ ਦੀ ਮੰਗ ਕਰਦੇ ਹਨ।

੫. **ਹੋਤਾ**—ਜਿਵੇਂ ਜਿਵੇਂ ਯੱਗ ਦਾ ਕੰਮ ਵਧਦਾ ਗਿਆ ਤਿਵੇਂ ਤਿਵੇਂ ਪੁਰੋਹਿਤ ਦਾ ਕੰਮ ਵੀ ਵਧ ਗਿਆ। ਇਹ ਕੰਮ ਪਹਿਲੇ ਚਾਰ ਪੁਰੋਹਿਤਾਂ ਵਿਚ ਵੰਡਿਆ ਗਿਆ। ਉਹ ਹਨ: **ਹੋਤਾ**—ਦੇਵਤਿਆਂ ਨੂੰ ਸੱਦਣ ਵਾਲਾ, **ਉਦ੍ਗਾਤਾ**—ਸਾਮ ਵੇਦ ਦੇ ਮੰਤਰਾਂ ਦਾ ਗਾਇਨ ਕਰਨ ਵਾਲਾ, **ਅਧ੍ਵਰਯੂ**—ਯੱਗ ਕਰਾਉਣ ਵਾਲਾ ਅਤੇ **ਬ੍ਰਹਮਾ**—ਯੱਗ ਦਾ ਮੁਖੀਆ।

੬. **ਅੰਗਿਰਾ**—ਅਗਨੀ-ਦੇਵਤਾ ਦਾ ਇਕ ਹੋਰ ਨਾਮ।

੭. **ਰਿਤ**—ਰਿਗ੍ਵੇਦ ਵਿਚ 'ਰਿਤ' ਸ਼ਬਦ ਲਗਭਗ ਉਸੇ ਅਰਥ ਵਿਚ ਵਰਤਿਆ ਗਿਆ ਹੈ, ਜਿਸ ਅਰਥ ਵਿਚ ਪਿਛੋਂ 'ਧਰ੍ਮ' ਸ਼ਬਦ ਦੀ ਵਰਤੋਂ ਚਾਲੂ

ਹੋਈ। ਇਸ ਤੋਂ ਇਕ ਪਾਸੇ ਭਾਵ ਪ੍ਰਕ੍ਰਿਤੀ ਦੇ ਉਨ੍ਹਾਂ ਕੰਮਾਂ ਤੋਂ ਹੈ, ਜੋ ਸਦਾ ਇਕੋ ਜਿਹੇ ਚਲਦੇ ਹਨ, ਜਿਵੇਂ ਸੂਰਜ-ਚੰਦਰਮਾਂ ਦਾ ਉਦੈ-ਅਸਤ ਅਤੇ ਦੂਜੇ ਪਾਸੇ ਉਸ ਆਦਰਸ਼ ਤੋਂ ਹੈ ਜੋ ਮਨੁਖ ਨੇ ਸਦਾਚਾਰ ਵਜੋਂ ਆਪਣੇ ਲਈ ਮਿਥਿਆ। ਮੌਸਮ ਦੇ ਅਰਥ ਵਿਚ 'ਰਿਤੁ' ਸ਼ਬਦ ਦਾ ਸੰਬੰਧ ਵੀ ਇਸੇ ਨਾਲ ਹੈ।

੮. **ਆਪਣੇ ਘਰ**—ਯੱਗ-ਭੂਮੀ ਵਿਚ।

## ੨. ਇੰਦਰ-ਦੇਵਤਾ

ਰਿਗ੍ਵੇਦ ਦੇ ਪ੍ਰਮੁਖ ਦੇਵਤਾ ਇੰਦਰ ਨੂੰ ਲਗਭਗ ਢਾਈ ਸੌ ਸੂਕ੍ਤਾਂ ਵਿਚ ਯਾਦ ਕੀਤਾ ਗਿਆ ਹੈ ਅਰਥਾਤ ਰਿਗ੍ਵੇਦ ਦਾ ਹਰ ਚੌਥਾ ਸੂਕ੍ਤ ਇੰਦਰ ਲਈ ਹੈ। ਇਸ ਦੇਵਤਾ ਬਾਰੇ ਹੋਰ ਦੇਵਤਿਆਂ ਨਾਲੋਂ ਵਧੇਰੇ ਕਥਾਵਾਂ ਪ੍ਰਚਲਿਤ ਹਨ। ਸਰੀਰਕ ਸ਼ਕਤੀ ਵਿਚ ਇਸ ਦੇ ਜੋੜ ਦਾ ਹੋਰ ਕੋਈ ਨਹੀਂ। ਇਹ ਜਵਾਨ, ਬਲਵੰਤ, ਪਰਾਕ੍ਰਮੀ, ਅਮਰ, ਪ੍ਰਾਚੀਨ, ਅਪਾਰ ਬੁੱਧੀ ਦਾ ਮਾਲਕ ਅਤੇ ਬੱਜਰ ਦਾ ਧਾਰਨੀ ਹੈ। ਇਹ ਸਭ ਤੋਂ ਸੁਹਣੇ ਰੂਪਾਂ ਵਾਲਾ ਹੈ; ਸੂਰਜ ਦਾ ਸੂਹਾ ਰੰਗ ਇਸੇ ਕੋਲ ਹੈ। ਇਹਦਾ ਸਮੁਚਾ ਰੂਪ ਸੁਨਹਿਰਾ ਹੈ। ਇਸ ਦੀਆਂ ਵਿਸ਼ਾਲ ਬਾਹਾਂ ਵੀ ਸੋਨ-ਰੰਗੀਆਂ ਹਨ। ਇਸ ਦੀ ਉਸਤਤਿ ਲਈ ਰਚੇ ਹੋਏ ਸੂਕ੍ਤ ਇਸ ਨੂੰ ਉਤਸਾਹ ਦੇਂਦੇ ਹਨ ਅਤੇ ਇਸ ਦੇ ਤੇਜ ਨੂੰ ਵਧਾਉਂਦੇ ਹਨ। ਸਾਰੇ ਰਿਗ੍ਵੇਦ ਵਿਚ ਇੱਕੋ ਇਕ ਇਸੇ ਦੇਵਤਾ ਦੇ ਬਚਪਨ ਦਾ ਵਰਣਨ ਕੀਤਾ ਗਿਆ ਹੈ। ਜੰਮਦਿਆਂ ਸਾਰ ਉਸ ਨੇ ਕਿੰਨਾ ਹੀ ਸੋਮ ਇੱਕੋ ਸਾਹੇ ਡੀਕ ਲਿਆ। ਭਾਵੇਂ ਉਹ ਤੀਰ-ਕਮਾਨ ਅਤੇ ਅੰਕਸ਼ ਵੀ ਸ਼ਸਤਰ ਵਜੋਂ ਧਾਰਦਾ ਹੈ, ਪਰ ਉਹਦਾ ਅਸਲੀ ਸ਼ਸਤਰ ਬੱਜਰ ਹੀ ਹੈ। ਉਹ **ਰੱਥੇਸ਼੍ਠਾ** ਹੈ ਅਰਥਾਤ ਰੱਥ ਵਿਚ ਚੜ੍ਹਨ ਵਾਲਾ। ਇਸ ਸੁਨਹਿਰੇ ਰੱਥ ਨੂੰ ਦੋ ਘੋੜੇ ਖਿੱਚਦੇ ਹਨ। ਰੱਥ ਦੇ ਇਨ੍ਹਾਂ ਘੋੜਿਆਂ ਦੀ ਚਾਲ ਖ਼ਿਆਲਾਂ ਨਾਲੋਂ ਵੀ ਤਿੱਖੀ ਹੈ। ਸੋਮ-ਰਸ ਪੀ ਕੇ ਉਹ ਲੜਾਈ ਲਈ ਤਿਆਰ ਹੁੰਦਾ ਹੈ, ਸੋ ਉਸ ਨੂੰ **ਸੋਮ-ਪਾ**, ਸੋਮ ਪੀਣ ਵਾਲਾ, ਸੱਦਿਆ ਜਾਂਦਾ ਹੈ। ਅਗਨੀ ਦੇਵਤਾ ਉਸ ਦਾ ਜੌੜਾ ਭਰਾ ਹੈ ਅਤੇ ਇਨ੍ਹਾਂ ਦੋਹਾਂ ਦੇਵਤਿਆਂ ਨੂੰ ਕਈ ਵਾਰ ਇਕੱਠਿਆਂ ਹੀ ਬੁਲਾਇਆ ਜਾਂਦਾ ਹੈ। ਪੂਸ਼ਨ ਦੇਵਤਾ ਵੀ ਉਸ ਦਾ ਭਰਾ ਹੈ ਅਤੇ ਮਰੁਤ੍ ਦੇਵਤੇ ਉਸ ਦੇ ਮੁਖ ਸਹਾਇਕ ਹਨ। ਉਸ ਦੀ ਘਰ ਵਾਲੀ ਨੂੰ ਇੰਦਰਾਣੀ ਸਦਦੇ ਹਨ।

ਵ੍ਰਿਤ੍ਰ ਨਾਲ ਉਸ ਦੀ ਜਿਹੜੀ ਲੜਾਈ ਹੋਈ, ਉਸ ਵਿਚ ਮਰੁਤਾਂ ਨੇ ਉਸ ਦੀ ਬੜੀ ਮਦਦ ਕੀਤੀ। ਪਾਣੀਆਂ ਨੂੰ ਡੱਕਣ ਵਾਲੇ ਵ੍ਰਿਤ੍ਰ ਨੂੰ ਅਜਗਰ ਸਦਿਆ ਗਿਆ ਹੈ। ਇਸੇ ਲੜਾਈ ਵਿਚ ਉਸ ਨੇ ਕਈ ਪਰਬਤ ਤੋੜੇ ਅਤੇ ਵਾੜਿਆਂ ਵਿਚ ਡੱਕੀਆਂ ਗਊਆਂ ਨੂੰ ਖੋਲ੍ਹ ਦਿਤਾ। ਜਿਨ੍ਹਾਂ 'ਦਾਨਵਾਂ' ਦਾ ਇੰਦਰ ਨਾਸ ਕਰਦਾ ਹੈ, ਉਹ ਪਰਬਤਾਂ

ਵਿਚ ਰਹਿੰਦੇ ਹਨ — ਜਿਸ ਤੋਂ ਬਦੱਲਾਂ ਦਾ ਭਾਵ ਲਿਆ ਜਾਂਦਾ ਹੈ। ਦੈਂਤਾਂ ਦਾ ਨਾਸ ਕਰਨ ਸਦਕਾ ਉਹ ਜੋਧਿਆਂ ਦਾ ਇਸ਼ਟ-ਦੇਵਤਾ ਹੈ। ਉਹ ਆਰੀਆਂ ਦੀ ਰਾਖੀ ਕਰਦਾ ਹੈ ਅਤੇ 'ਦਸੂਯੂਆਂ' ਨੂੰ ਸੰਘਾਰਦਾ ਹੈ।

ਪਾਰਸੀਆਂ ਦੇ ਧਰਮ-ਗ੍ਰੰਥ **ਅਵੇਸ੍ਤਾ** ਵਿਚ ਜਿਸ ਦੇਵਤਾ ਦਾ **ਵੇਰੇਥ੍ਰਘਨ** ਨਾਂ ਹੇਠ ਜ਼ਿਕਰ ਆਉਂਦਾ ਹੈ, ਉਹ ਜਿੱਤ ਦਾ ਦੇਵਤਾ ਹੈ। ਵੇਦ ਵਿਚ ਇੰਦਰ ਨੂੰ, ਵ੍ਰਿਤ੍ਰ ਦਾ ਨਾਸ ਕਰਣ ਸਦਕਾ, **ਵ੍ਰਿਤ੍ਰਘਨ** ਸੱਦਿਆ ਜਾਂਦਾ ਹੈ। ਇੰਦਰ ਦਾ ਵਰਣਨ ਉਥੇ ਇਕ ਅਸੁਰ ਵਜੋਂ ਆਉਂਦਾ ਹੈ। ਸੁਰ ਅਤੇ ਅਸੁਰ ਦੇ ਸਥਾਨਕ ਅੰਤਰ ਦਾ ਜ਼ਿਕਰ ਅਸੀਂ ਭੂਮਿਕਾ ਵਿਚ ਕੀਤਾ ਹੈ। ਏਸ਼ੀਆ ਮਾਈਨਰ ਵਿਚ ਜੋ ਲੇਖ ਪਕਾਈ ਮਿੱਟੀ ਉਤੇ ਲਿਖੇ ਮਿਲੇ ਹਨ, ਉਨ੍ਹਾਂ ਵਿਚ ਵੀ ਇਸ ਦੇਵਤਾ ਦਾ ਨਾਮ ਮਿਲਦਾ ਹੈ। ਸੋ ਇਹ ਕਿਹਾ ਜਾ ਸਕਦਾ ਹੈ ਕਿ ਇੰਦਰ ਕਾਫ਼ੀ ਪ੍ਰਾਚੀਨ ਦੇਵਤਾ ਹੈ।

੧. **ਵੱਜਰ** — ਪੁਰਾਣਾ ਰੂਪ ਵਜ੍ਰ ਹੈ। ਇਸ ਦਾ ਭਾਵ ਇਕ ਅਸਤਰ ਤੋਂ ਹੈ ਜੋ ਗੋਲ ਹੁੰਦਾ ਸੀ। ਇਕ ਥਾਂ ਕਿਹਾ ਹੈ ਕਿ ਉਸ ਦੀਆਂ ਹਜ਼ਾਰ ਨੋਕਾਂ ਸਨ। ਤ੍ਵਸ਼ਟਾ, ਜੋ ਦੇਵਤਿਆਂ ਦਾ ਤਰਖਾਣ ਸਦੀਂਦਾ ਹੈ ਅਤੇ ਦੇਵਤਿਆਂ ਵਿਚ ਗਿਣਿਆ ਜਾਂਦਾ ਹੈ, ਇਸ ਸ਼ੂਕਦੇ ਅਸਤਰ ਦਾ ਘੜਣਹਾਰ ਹੈ। ਇਸੇ ਨਾਲ ਇੰਦਰ-ਦੇਵਤਾ ਨੇ 'ਵ੍ਰਿਤ੍ਰ' ਨਾਮ ਦੇ ਰਾਖ਼ਸ਼ ਨੂੰ ਮਾਰਿਆ।

੨. **ਅਜਗਰ** — ਭਾਵ 'ਵ੍ਰਿਤ੍ਰ' ਤੋਂ ਹੈ, ਜਿਸ ਵਜੋਂ ਪਾਣੀ ਡੱਕੇ ਪਏ ਸਨ ਅਤੇ ਸਾਰੀ ਧਰਤੀ ਸੁਕੀ ਪਈ ਸੀ। ਅਜਗਰ ਰੂਪ ਧਾਰਣ ਵਾਲੇ ਇਸ 'ਵ੍ਰਿਤ੍ਰ' ਨਾਲ ਲੜ ਕੇ ਇੰਦਰ ਨੇ ਇਸ ਨੂੰ ਮਾਰਿਆ ਅਤੇ ਪਾਣੀ ਖੋਲ੍ਹ ਦਿੱਤੇ। ਕਈ ਵਿਦਵਾਨਾਂ ਅਨੁਸਾਰ ਇਸ ਕਹਾਣੀ ਵਿਚ ਵ੍ਰਿਤ੍ਰ ਬੱਦਲ ਦਾ ਪ੍ਰਤੀਕ ਹੈ। ਭਾਵ ਹੋਵੇਗਾ ਕਿ ਵਜੱਰ ਨਾਲ ਬੱਦਲਾਂ ਨੂੰ ਕੱਟ ਕੇ ਇੰਦਰ ਦੇਵਤਾ ਨੇ ਮੀਂਹ ਵਸਾਇਆ।

੩. **ਸਾਨ੍ਹ** — ਪਸ਼ੂ ਪਾਲਣ ਅਤੇ ਵਾਹੀ ਨਾਲ ਰੋਜ਼ੀ ਕਮਾਉਣ ਵਾਲੇ ਲੋਕਾਂ ਲਈ 'ਸਾਨ੍ਹ' ਤੋਂ ਤਗੜਾ ਕੁਝ ਨਹੀਂ। ਇਕ 'ਸਾਨ੍ਹ' ਜਦ ਕਦੀ ਗਾਵਾਂ ਤੋਂ ਪਸ਼ੂ ਪੈਦਾ ਕਰਦਾ ਦਿੱਸੇ ਤੇ ਨਾਲ ਹੀ ਵੱਡੇ ਵੱਡੇ ਖੇਤ ਵੀ ਸਹਿਲ ਹੀ ਵਾਹ ਦੇਵੇ – ਤਾਂ ਉਸ ਤੋਂ ਵਧ ਤਾਕਤ ਕਿਥੇ ਹੋ ਸਕਦੀ ਹੈ! ਇਸੇ ਲਈ ਨਾ ਸਿਰਫ਼ **ਰਿਗ੍ਵੇਦ** ਵਿਚ ਸਗੋਂ ਇਸ ਤੋਂ ਪਿਛਲੇਰੇ ਸੰਸਕ੍ਰਿਤ-ਸਾਹਿਤ ਵਿਚ ਵੀ ਨਰ ਦੀ ਤਾਕਤ ਅਤੇ ਉਸ ਦੇ ਸੁਹੱਪਣ ਲਈ ਮੁੜ ਮੁੜ 'ਵ੍ਰਿਸ਼ਭ' ਅਰਥਾਤ 'ਸਾਨ੍ਹ' ਸ਼ਬਦ ਦੀ ਵਰਤੋਂ ਕੀਤੀ ਗਈ ਹੈ।

੪. **ਵ੍ਰਿਤ੍ਰ** — ਤੱਕੋ **ਅਜਗਰ**।

੫. **ਵਿਅੰਸ** — ਇੰਦਰ ਦੇਵਤਾ ਦਾ ਇਕ ਹੋਰ ਵੈਰੀ।

੬. **ਵ੍ਰਿਤ੍ਰ ਦੀ ਮਾਤਾ** — ਭਾਵ 'ਦਾਨੁ' ਤੋਂ ਹੈ, ਜਿਸ ਨੇ ਆਪਣਾ ਪੁੱਤਰ ਬਚਾਉਣ

ਲਈ ਆਪਣੀ ਜਾਨ ਦਿੱਤੀ । ਰਾਖਸ਼ਾਂ ਦਾ ਇਕ ਹਿੱਸਾ ਇਸ ਦੀ ਸੰਤਾਨ ਹੋਣ ਕਰ ਕੇ 'ਦਾਨਵ' ਅਖਵਾਇਆ। ਪੁਰਾਣੇ ਸਮਾਜ ਵਿਚ ਪਿਉ ਦੀ ਥਾਂ ਮਾਂ ਦੇ ਨਾਂ ਤੋਂ ਚਲੇ ਕਈ 'ਕਬੀਲੇ' ਮਿਲਦੇ ਹਨ। ਜਿਵੇਂ :— 'ਦਿਤਿ' ਦੇ ਪੁੱਤ 'ਦੈਤ੍ਯ' (ਰਾਖਸ਼ਾਂ ਦਾ ਇਕ ਹੋਰ ਕਬੀਲਾ) ਅਤੇ 'ਅਦਿਤਿ' ਦੀ ਸੰਤਾਨ 'ਆਦਿਤ੍ਯ (ਦੇਵਤੇ) ਅਖਵਾਏ । ਇਹ ਸ਼ਬਦ ਪਿੱਛੋਂ ਸਿਰਫ਼ ਸੂਰਜ ਲਈ ਵਰਤਿਆ ਗਿਆ ਹੈ।

੭. **ਦਾਨੁੰ** — ਉਤਲਾ ਨੋਟ ਤੱਕੋ।

੮. **ਪਣੀ** — 'ਪਣਿ' ਦਾ ਨਾਮ ਰਿਗ੍ਵੇਦ ਵਿਚ ਕਈ ਵੇਰ ਆਇਆ ਹੈ । ਕਹਿੰਦੇ ਹਨ ਕਿ ਇਹ ਇੰਦਰ ਦੇ ਭਗਤਾਂ ਦੀਆਂ ਗਊਆਂ ਚੁਰਾ ਲੈ ਗਏ ਸਨ, ਜੋ ਇੰਦਰ ਦੇ ਛੁਡਵਾਈਆਂ।

੯. **ਘੋੜੇ ਦੀ ਪੂਛ** — ਜਿਵੇਂ ਘੋੜੇ ਦੀ ਪੂਛ ਸਹਿਜੇ ਹੀ ਮੱਖੀਆਂ ਉਡਾ ਦੇਂਦੀ ਹੈ, ਉਵੇਂ ਹੀ ਇੰਦਰ ਦੇਵਤਾ ਵੀ ਆਪਣੇ ਵੈਰੀਆਂ ਨੂੰ ਮਾਰ ਮੁਕਾਉਂਦਾ ਹੈ।

੧੦. **ਨਾ ਬਿਜਲੀ** — ਜੇ 'ਵ੍ਰਿਤ੍ਰ' ਤੋਂ ਭਾਵ ਬੱਦਲ ਹੈ, ਤਾਂ ਇਹ ਗੱਲ ਸਮਝ ਆ ਜਾਂਦੀ ਹੈ ਕਿ ਉਸ ਦੀ ਗਰਜ ਜਾਂ ਉਸ ਦੀ ਬਿਜਲੀ ਦੀ ਚਮਕ ਇੰਦਰ ਨੂੰ ਡਰਾ ਨਾ ਸਕੀ।

੧੧. ਕਹਿੰਦੇ ਹਨ ਕਿ 'ਵ੍ਰਿਤ੍ਰ' ਨੂੰ ਮਰਿਆ ਤੱਕ ਪਾਪ ਤੋਂ ਡਰਦਾ ਇੰਦਰ ਦੂਰ ਨੱਸ ਗਿਆ ਸੀ । ਰਿਸ਼ੀ ਪੁੱਛਦਾ ਹੈ ਕਿ ਇੰਦਰ, ਤੂੰ ਕਿਸ ਤੋਂ ਡਰਦਾ ਨੱਸਿਆ ਸੈਂ ?' ਭਾਵ ਇਹ ਕਿ 'ਵ੍ਰਿਤ੍ਰ' ਤੋਂ ਤਗੜਾ ਕੌਣ ਸੀ, ਜੋ ਉਸ ਦੀ ਮੌਤ ਦਾ ਬਦਲਾ ਲੈ ਸਕਦਾ।

## ੩. ਪੂਸ਼ਨ-ਦੇਵਤਾ

ਪੂਸ਼ਨ ਦੇਵਤਾ ਦੀ ਉਸਤਤਿ ਵਜੋਂ ਰਿਗ੍ਵੇਦ ਵਿਚ ਅਠ ਸੂਕ੍ਤ ਮਿਲਦੇ ਹਨ । ਵਿਅਕਤੀ ਰੂਪ ਵਿਚ ਉਹ ਬਹੁਤਾ ਸਪੱਸ਼ਟ ਨਹੀਂ, ਇਸ ਦੇ ਮਨੁੱਖੀ ਰੂਪ ਦਾ ਵਰਣਨ ਬੜਾ ਘਟ ਹੈ। ਇਸ ਦੇ ਹੱਥ ਵਿਚ ਇਕ ਸੁਨਹਿਰੀ ਭਾਲਾ, ਆਰ ਅਤੇ ਇਕ ਅੰਕਸ ਹੈ । ਇਸ ਦਾ ਰੱਥ ਘੋੜਿਆਂ ਦੀ ਥਾਂ ਬਕਰੇ ਚਲਾਉਂਦੇ ਹਨ। ਲੱਪੀ ਉਸ ਦਾ ਮਨ-ਭਾਉਂਦਾ ਖਾਜਾ ਹੈ। ਉਹ ਸਭ ਪ੍ਰਾਣੀਆਂ ਨੂੰ ਸਪੱਸ਼ਟ ਰੂਪ ਵਿਚ ਤੱਕਦਾ ਹੈ । ਬ੍ਰਹਿਮੰਡ ਨੂੰ ਤੱਕਦਾ ਹੋਇਆ ਉਹ ਅਗਾਂਹ ਵਧਦਾ ਹੈ ਅਤੇ ਆਪਣਾ ਵਾਸਾ ਸੁਰਗ ਵਿਚ ਬਣਾਉਂਦਾ ਹੈ। ਰਾਖਾ ਹੋਣ ਸਦਕਾ ਉਹ ਸਭਨਾਂ ਪ੍ਰਾਣੀਆਂ ਨੂੰ ਜਾਣਦਾ ਹੈ ਅਤੇ ਉਨ੍ਹਾਂ ਦਾ ਧਿਆਨ ਰਖਦਾ ਹੈ। ਧਰਤੀ-ਅੰਬਰ ਦਾ ਦੂਰ ਦਰੇਡਾ ਪੰਧ ਉਹ ਪਾਰ ਕਰ ਜਾਂਦਾ ਹੈ। ਆਪਣੇ ਸੁਨਹਿਰੀ ਹਵਾਈ ਰੱਥਾਂ ਸਦਕਾ ਉਹ ਸੂਰਜ ਦਾ ਦੂਤ ਬਣ ਕੇ ਵਿਚਰਦਾ ਹੈ। ਉਸ ਨੂੰ ਦੇਵਤਿਆਂ ਪਾਸੋਂ ਸੂਰ੍ਯਾ ਲਾੜੀ ਰੂਪ ਵਿਚ ਪ੍ਰਾਪਤ ਹੋਈ । ਮ੍ਰਿਤਕਾਂ ਨੂੰ ਉਹ

ਪਿਤਰਾਂ ਦੀ ਦੁਰੇਡੀ ਰਾਹ 'ਤੇ ਚਲਾਉਂਦਾ ਹੈ। ਉਹ ਪਸ਼ੂਆਂ ਦੀ ਰਾਖੀ ਕਰਦਾ ਹੈ ਅਤੇ ਰਾਹ-ਖੇੜਿਆਂ ਤੋਂ ਹਰ ਖ਼ਤਰਾ ਦੂਰ ਕਰ ਦੇਂਦਾ ਹੈ। ਗੁਆਚੇ ਪਸ਼ੂਆਂ ਨੂੰ ਉਹ ਮੁੜ ਘਰ ਲਿਆਉਂਦਾ ਹੈ। ਪੂਸ਼ਨ ਦਾ ਅਰਥ ਹੈ — ਵਾਧਾ ਕਰਨ ਵਾਲਾ।

੧. **ਮੋਚਨ-ਪ੍ਰੌਤ** — ਪੂਸ਼ਨ ਲੋਕਾਂ ਅਤੇ ਪਸ਼ੂਆਂ ਦੇ ਬੰਧਨ ਕੱਟਣ ਵਾਲਾ ਦੇਵਤਾ ਹੈ। ਇਸ ਲਈ ਉਸ ਨੂੰ ਮੁਕਤੀ ਦੀ ਸੰਤਾਨ ਕਿਹਾ ਜਾਂਦਾ ਹੈ।

੨. ਰਿਸ਼ੀ ਚਾਹੁੰਦਾ ਹੈ ਕਿ ਜਦ ਉਨ੍ਹਾਂ ਦੇ ਪਸ਼ੂ ਆਦਿ ਇਕ ਥਾਂ ਤੋਂ ਦੂਜੀ ਥਾਂ ਜਾ ਰਹੇ ਹੋਣ, ਤਾਂ ਰਾਹ ਵਿਚ ਕੋਈ ਉਨ੍ਹਾਂ ਨੂੰ ਲੁੱਟ ਨਾ ਲਵੇ।

੩. ਰਿਛੀ ਦੀ ਇਛਿਆ ਹੈ ਕਿ ਉਨ੍ਹਾਂ ਦੇ ਪਸ਼ੂਆਂ ਨੂੰ ਆਪਣੀਆਂ ਚਰਾਂਦਾਂ ਵਿਚ ਕਾਫ਼ੀ ਘਾਹ ਮਿਲਦਾ ਰਹੇ ਅਤੇ ਗਰਮੀ ਦੀ ਰੁਤ ਕੁਵੇਲੇ ਨਾ ਆਵੇ।

## ੪. ਉਸ਼ਾ

ਉਸ਼ਾ ਪਹੁ-ਵੇਲੇ ਦੀ ਦੇਵੀ ਹੈ। ਲਗਭਗ ਵੀਹ ਸੂਕ੍ਤਾਂ ਵਿਚ ਇਸ ਦੀ ਉਸਤਤਿ ਕੀਤੀ ਗਈ ਹੈ। ਇਸ ਤੋਂ ਛੁਟ ਰਿਗ੍ਵੇਦ ਵਿਚ ਕੋਈ ਤਿੰਨ ਸੌ ਵਾਰ ਇਸ ਦੇਵੀ ਦਾ ਜ਼ਿਕਰ ਮਿਲਦਾ ਹੈ। ਉਸ਼ਾ ਵਾਲੇ ਸੂਕ੍ਤਾਂ ਵਿਚ ਕਾਵਿ-ਕਲ੍ਪਨਾ ਦੀ ਸਿਖਰ ਛੁਹੀ ਗਈ ਹੈ। ਯੱਗ ਬਾਰੇ ਇਸ ਦੀ ਮਹੱਤਾ ਤੋਂ ਛੁਟ, ਸਾਧਾਰਨ ਮਨੁੱਖੀ ਭਾਵਨਾਵਾਂ ਬੜੇ ਪ੍ਰਭਾਵ-ਸ਼ਾਲੀ ਤਰੀਕੇ ਨਾਲ ਉਸ਼ਾ-ਸੂਕਤਾਂ ਵਿਚ ਪਰਗਟ ਹੁੰਦੀਆਂ ਹਨ। ਇਸ ਦਾ ਮਨੁੱਖੀ ਰੂਪ ਓਨਾਂ ਸਪੱਸ਼ਟ ਨਹੀਂ, ਜਿੰਨਾਂ ਹੋਰ ਦੇਵਤਿਆਂ ਦਾ ਹੈ। ਸੋ ਇਸ ਦਾ ਪ੍ਰਾਕ੍ਰਿਤਿਕ ਰੂਪ ਹੀ ਵਧੇਰੇ ਦਿਸਦਾ ਹੈ। ਇਹ ਦੇਵੀ ਆਰੀਆਂ ਦੇ ਪ੍ਰਕ੍ਰਿਤਿ-ਪ੍ਰੇਮ ਦਾ 'ਪ੍ਰਤੀਕ' ਹੈ ਅਤੇ ਉਨ੍ਹਾਂ ਦੇ ਕਲਾਤਮਕ ਅਨੁਭਵਾਂ ਦਾ ਪ੍ਰਗਟਾਵਾ।

ਸੁਹੱਪਣ ਦੇ ਆਦਰਸ਼-ਰੂਪ ਵਜੋਂ ਉਸ਼ਾ ਸਰਬ-ਉੱਤਮ ਹੈ, ਉਹ ਸੁਹੱਪਣ ਦੇ ਹਰ ਪਖ ਦੀ ਪ੍ਰਤੀਨਿਧ ਹੈ; ਭਾਵੇਂ ਉਹ ਸੁਹੱਪਣ ਸਰੀਰਕ ਹੋਵੇ, ਸਦਾਚਾਰਕ ਹੋਵੇ ਜਾਂ ਕਾਵਿ-ਮਈ। ਉਹ ਸੁਰਗ ਦੀ ਧੀ ਹੈ **(ਦਿਵੋ ਦੁਹਿਤਾ)** ਅਤੇ ਇੰਦਰ ਦੁਆਰਾ ਸਿਰਜੀ ਗਈ ਹੈ। ਕਿਤੇ ਕਿਤੇ ਸੂਰਜ ਨੂੰ ਉਸ ਦਾ ਪੁੱਤਰ ਸਦਿਆ ਗਿਆ ਹੈ, ਕਿਉਂਕਿ ਦੇਵਤਿਆਂ ਦੇ ਜਗਮਗਾਉਂਦੇ ਤੇਜ-ਰੂਪ ਸੂਰਜ ਨੂੰ ਉਹ ਕੁੱਛੜ ਚੁੱਕਦੀ ਹੈ। ਸੂਰਜ ਦੀ ਯਾਤਰਾ ਲਈ ਰਾਹ ਸਾਫ਼ ਕਰਨਾ, ਉਸ ਦੇ ਚਿੱਟੇ ਘੋੜਿਆਂ ਦੀ ਅਗਵਾਈ ਆਦਿ ਉਸ ਦੇ ਹੋਰ ਕੰਮ ਹਨ। ਉਹ ਰਾਤ ਦੀ ਵੱਡੀ ਭੈਣ ਹੈ। ਰਾਤ ਨਾਲ ਰਿਸ਼ਤੇ ਸਦਕਾ ਉਸ ਦਾ ਵਰੁਣ ਦੇਵਤਾ ਨਾਲ ਵੀ ਰਿਸ਼ਤਾ ਬਣ ਜਾਂਦਾ ਹੈ। ਅਸ਼੍ਵਿਨੀ ਕੁਮਾਰ ਉਸ ਦੇ ਪਿਆਰੇ ਮਿੱਤਰ ਹਨ। ਉਸ਼ਾ ਉਨ੍ਹਾਂ ਨੂੰ ਜਗਾਉਂਦੀ ਹੈ ਅਤੇ ਉਹ ਇਸ ਦੇ ਨਾਲ ਚਲਦੇ ਹਨ। ਅਗਨੀ ਵੀ ਇਸ ਦਾ ਪ੍ਰੇਮੀ ਹੈ ਕਿਉਂਕਿ ਯੱਗ ਲਈ ਉਸ਼ਾ ਦੇ ਆਉਣ 'ਤੇ ਅਗਨੀ ਨੂੰ ਬਾਲਿਆ ਜਾਂਜਾ ਹੈ।

ਉਸ਼ਾ ਦਾ ਰੱਥ ਉੱਜਲ ਹੈ, ਉਸ ਦੇ ਘੋੜੇ ਭੂਰੇ ਰੰਗ ਦੇ ਹਨ। ਸ਼ਾਇਦ ਇਹੋ

ਘੋੜੇ ਪਿੱਛੋਂ ਲਾਲ ਰਿਸ਼ਮਾਂ ਵਿਚ ਬਦਲ ਜਾਂਦੇ ਹਨ । ਪੁਰਾਣੀ ਹੁੰਦਿਆਂ ਹੋਇਆਂ ਵੀ ਉਹ ਜਵਾਨ ਹੈ । ਉਸ ਦਾ ਜਨਮ ਮੁੜ ਮੁੜ ਹੁੰਦਾ ਹੈ। ਜਦੋਂ ਉਹ ਜਾਗਦੀ ਹੈ, ਉਦੋਂ ਦੁਮੇਲ ਰੌਸ਼ਨ ਹੋ ਜਾਂਦੇ ਹਨ, ਸੁਰਗ ਦੇ ਬੂਹੇ ਖੁਲ੍ਹ ਜਾਂਦੇ ਹਨ ਅਤੇ ਹਨੇਰਾ ਨੱਸ ਜਾਂਦਾ ਹੈ । ਇਸ ਤਰ੍ਹਾਂ ਉਸ਼ਾ ਹਨੇਰੇ ਨਾਲ ਕਜੀ ਹੋਈ ਦੌਲਤ ਨੂੰ ਪ੍ਰਗਟ ਕਰਦੀ ਹੈ ਅਤੇ ਉਦਾਰਤਾ ਨਾਲ ਉਸ ਨੂੰ ਵੰਡਦੀ ਹੈ।

੧. **ਸੋਮ-ਨਪੀੜਨਹਾਰਾ** — ਵੇਖੋ ਸੋਮ-ਸੂਕ੍ਤ, X–੧੧੯।

੨. **ਯੱਗ ਭੂਮੀ ਦੇ ਡੰਡੇ** — ਜਿਨ੍ਹਾਂ ਨਾਲ ਯੱਗ-ਭੂਮ ਦੀ ਹੱਦ-ਬੰਦੀ ਕੀਤੀ ਜਾਂਦੀ ਸੀ।

੩. **ਗੋਤਮ** — ਇਸ ਸੂਕ੍ਤ ਦੇ ਰਚਣਹਾਰ 'ਗੌਤਮ' ਨਾਮ ਦਾ ਸ਼ਬਦੀ ਅਰਥ ਹੋਵੇਗਾ, 'ਸਭ ਤੋਂ ਵਧ ਗਊਆਂ ਵਾਲਾ ।"

੪. ਜਿਵੇਂ ਚਤੁਰ ਜੁਆਰੀ ਪਾਸਿਆਂ ਨੂੰ ਚੋਰੀ ਚੋਰੀ ਘਸਾ ਲੈਂਦਾ ਹੈ, ਪਰ ਦੂਜਿਆਂ ਨੂੰ ਪਤਾ ਨਹੀਂ ਲੱਗਦਾ, ਉਵੇਂ ਹੀ ਉਸ਼ਾ ਵੀ ਚੁੱਪ ਚਾਪ ਮਰਤਾਂ ਦੀ ਉਮਰ ਵਿਚੋਂ ਇਕ ਇਕ ਦਿਨ ਦਿਨ ਘਟਾਉਂਦੀ ਰਹਿੰਦੀ ਹੈ।

੫. **ਯਾਰ ਦਾ ਚਾਨਣ** — ਉਸ ਦੇ ਪਿੱਛੇ ਪਿੱਛੇ ਆਉਣ ਵਾਲਾ ਸੂਰਜ, ਜਿਵੇਂ ਉਸ ਦਾ ਪ੍ਰੇਮੀ ਹੈ। ਉਸ ਦੇ ਚਾਨਣ ਵਿਚ ਉਹ ਜਗਮਗ ਕਰਦੀ ਹੈ।

## ੫. ਵਿਸ਼੍ਵਾਮਿੱਤਰ ਅਤੇ ਦੋ ਨਦੀਆਂ

ਰਿਗ੍ਵੇਦ ਦੇ ਜਿਹੜੇ ਹਿੱਸੇ 'ਪੁਰਾਣੇ ਹਨ, ਉਨ੍ਹਾਂ ਵਿਚ ਦਿੱਤੇ ਭੂਗੋਲਿਕ ਵੇਰਵੇ ਨੂੰ ਧਿਆਨ ਨਾਲ ਪੜ੍ਹਿਆਂ ਪਤਾ ਲਗਦਾ ਹੈ ਕਿ ਉਦੋਂ ਇਹ ਲੋਕ ਪੰਜਾਬ ਵਿਚ ਰਹਿੰਦੇ ਹੋਣਗੇ । ਇਹ ਸੂਕ੍ਤ ਵੀ ਇਸੇ ਜੁਗ ਦਾ ਜਾਪਦਾ ਹੈ, ਕਿਉਂਜੋ ਇਸ ਵਿਚ ਇਕ ਰਿਸ਼ੀ, ਵਿਸ਼੍ਵਾਮਿਤ੍ਰ **ਸ਼ੁਤੁਦ੍ਰੀ** ਅਤੇ **ਵਿਪਾਸ਼,** ਅਰਥਾਤ ਸਤਲੁਜ ਤੇ ਬਿਆਸ ਦੀ ਉਸਤਤਿ ਕਰ ਰਿਹਾ ਹੈ। ਰਿਸ਼ੀ ਵਿਸ਼੍ਵਾਮਿੱਤਰ ਉਦੋਂ ਭਰਤ ਕਬੀਲੇ ਦਾ ਪੁਰੋਹਿਤ ਸੀ ਅਤੇ ਭਰਤਾਂ ਦੀ ਫ਼ੌਜ ਸਣੇ ਬਿਆਸ ਤੇ ਸਤਲੁਜ ਦੇ ਸੰਗਮ ਉਤੇ ਆਣ ਪੁੱਜਾ ਸੀ। ਇਨ੍ਹਾਂ ਨਦੀਆਂ ਦਾ ਪੱਤਣ ਲੰਘ ਕੇ, ਉਨ੍ਹਾਂ ਦੂਜੇ ਪਾਰ ਲੜਾਈ ਲੜਨੀ ਸੀ, ਪਰ ਨਦੀਆਂ ਦਾ ਪਾਣੀ ਚੜ੍ਹਿਆ ਹੋਣ ਕਰ ਕੇ ਉਨ੍ਹਾਂ ਦੇ ਗੱਡੇ ਅਤੇ ਰੱਥ ਦੂਜੇ ਪਾਰ ਨਹੀਂ ਜਾ ਸਕਦੇ ਸਨ। ਇਸ ਔਕੜ ਵਿਚ ਰਿਸ਼ੀ ਨਦੀਆਂ ਅਗੇ ਪ੍ਰਾਰਥਨਾ ਕਰਦਾ ਹੈ ਕਿ ਉਹ ਥੋੜੀ ਦੇਰ ਲਈ ਆਪਣਾ ਪ੍ਰਵਾਹ ਰੋਕ ਦੇਣ, ਤਾਂ ਜੋ ਪਾਣੀ ਗੱਡਿਆਂ ਦੀਆਂ ਧੁਰਾਂ ਤੋਂ ਉਤਾਂਹ ਨਾ ਆਵੇ, ਅਤੇ ਉਹ ਸਾਰੇ ਦੂਜੇ ਪਾਰ ਜਾ ਸਕਣ। ਪਰ ਨਦੀਆਂ ਨਹੀਂ ਮੰਨਦੀਆਂ, ਕਿਉਂਕਿ ਇੰਦਰ ਦੇਵਤਾ ਨੇ ਵੱਜਰ ਨਾਲ ਉਨ੍ਹਾਂ ਦਾ ਰਾਹ ਬਣਾਇਆ ਹੈ ਅਤੇ ਆਪਣਾ ਪ੍ਰਵਾਹ ਰੋਕਣ ਦੀ ਉਨ੍ਹਾਂ ਨੂੰ ਮਨਾਹੀ ਹੈ। ਪਰ ਵਿਸ਼੍ਵਾਮਿੱਤਰ ਫੇਰ ਉਸਤਤਿ ਕਰਦਾ ਹੈ, ਦੇਵਤਿਆਂ ਵਾਂਗ ਉਨ੍ਹਾਂ ਦਾ ਮਾਨ ਕਰਦਾ ਹੈ। ਓੜਕ ਨਦੀਆਂ ਦੀ ਧਾਰ ਘਟ ਜਾਂਦੀ ਹੈ ਅਤੇ ਵਿਸ਼੍ਵਾਮਿੱਤਰ ਤੇ ਉਸ ਦੇ ਜਜਮਾਨ ਦੂਜੇ ਪਾਰ ਉਤਰ

ਜਾਂਦੇ ਹਨ । ਇਸ ਸੂਕ੍ਤ ਨੂੰ ਨਦੀ ਪਾਰ ਕਰਨ ਲਈ ਪ੍ਰਾਰਥਨਾਂ ਵਜੋਂ ਵੀ ਵਰਤਿਆ ਜਾਂਦਾ ਰਿਹਾ ਹੈ ।

੧. **ਕੌਸ਼ਿਕ** — ਵਿਸ਼੍ਵਾਮਿੱਤਰ ਦੇ ਪਿਤਾ ਦਾ ਨਾਮ ਕੁਸ਼ਿਕ ਸੀ । ਉਸ ਦਾ ਪੁੱਤਰ ਹੋਣ ਵਜੋਂ ਵਿਸ਼੍ਵਾਮਿੱਤਰ ਕੌਸ਼ਿਕ ਅਖਵਾਇਆ ।

੨. **ਸਵਿਤਾ** — ਇਕ ਹੋਰ ਦੇਵਤਾ, ਜੋ ਸਦਾਚਾਰ ਦਾ ਰਾਖਾ ਗਿਣਿਆ ਜਾਂਦਾ ਹੈ ।

੩. ਜਿਵੇਂ ਬੱਚੇ ਨੂੰ ਚੁਕਣ ਲਈ ਮਾਂ ਨਿਊਂਦੀ ਹੈ, ਉਵੇਂ ਹੀ ਮੈਂ ਤੇਰੇ ਲਈ ਨੀਵਿਆਂ ਹੋ ਜਾਂਦੀ ਹਾਂ । ਵੇਦ ਦੇ ਮੰਤਰਾਂ ਵਿਚ ਬਹੁ-ਵਚਨ ਜਾਂ ਦ੍ਵਿ-ਵਚਨ ਤੋਂ ਇਕ-ਵਚਨ ਵਿਚ ਪਰਿਵਰਤਣ ਬੜਾ ਆਮ ਹੈ ।

੪. **ਭਰਤ** — ਪ੍ਰਾਚੀਨ ਹਿੰਦੁਸਤਾਨ ਵਿਚ ਰਹਿਣ ਵਾਲਾ ਇਕ ਵੱਡਾ ਕਬੀਲਾ, ਜਿਸ ਤੋਂ ਇਸ ਦੇਸ ਦਾ ਨਾਂ ਭਾਰਤ ਹੋਇਆ ।

## ੬. ਜਲ ਉਸਤਤਿ

ਜਲਾਂ (**ਆਪ:**) ਦੀ ਉਸਤਤਿ ਚਾਰ ਵਖਰੇ ਸੂਕ੍ਤਾਂ ਅਤੇ ਕੁਝ ਹੋਰ ਰਿਚਾਵਾਂ ਵਿਚ ਕੀਤੀ ਗਈ ਹੈ । ਇਨ੍ਹਾਂ ਦਾ ਵਰਣਨ ਮਾਵਾਂ, ਜਵਾਨ ਪਤਨੀਆਂ ਅਤੇ ਯੱਗ ਭੂਮ ਵਿਚ ਆ ਕੇ ਵਰ ਦੇਣ ਵਾਲੀਆਂ ਦੇਵੀਆਂ ਵਜੋਂ ਕੀਤਾ ਗਿਆ ਹੈ । ਵੱਜਰ-ਧਾਰੀ ਇੰਦਰ ਨੇ ਪਾਣੀਆਂ ਲਈ ਇਕ ਨਹਿਰ ਪੁਟੀ ਅਤੇ ਉਹ ਸਦਾ ਉਸ ਦੀ ਆਗਿਆ ਦੀ ਪਾਲਨਾ ਕਰਦੇ ਹਨ ।

ਉਹ ਰਬੀ ਵੀ ਹਨ ਅਤੇ ਇਸ ਲੋਕ ਦੇ ਵੀ । ਸਮੁੰਦਰ ਉਨ੍ਹਾਂ ਦੀ ਮਨਜ਼ਿਲ ਹੈ । ਉਨ੍ਹਾਂ ਦਾ ਵਾਸਾ ਵੀ ਉਥੇ ਹੀ ਹੈ ਜਿਥੇ ਹੋਰ ਦੇਵਤਿਆਂ ਦਾ । ਰਾਜਾ ਵਰੁਣ ਉਨ੍ਹਾਂ ਵਿਚ ਫ਼ਿਰਦਾ ਹੈ ਅਤੇ ਮਨੁੱਖਾਂ ਦੇ ਝੂਠ ਸੱਚ ਦਾ ਪਤਾ ਰਖਦਾ ਹੈ । ਮਾਵਾਂ ਹੋਣ ਸਦਕਾ ਉਹ ਅੱਗ ਨੂੰ ਜਨਮ ਦੇਂਦੇ ਹਨ । ਉਹ ਆਪਣਾ ਸ਼ੁਭ ਜਲ ਪਿਆਰ ਕਰਦੀਆਂ ਮਾਵਾਂ ਵਾਂਗ ਲੋਕਾਂ ਨੂੰ ਦਾਨ ਕਰਦੇ ਹਨ । ਉਹ ਚਲ ਤੇ ਅਚਲ ਦੇ ਜਨਮ-ਦਾਤਾ ਹਨ ਅਤੇ ਅਸ਼ੁੱਧੀ ਨੂੰ ਦੂਰ ਕਰ ਕੇ ਸ਼ੁੱਧੀ ਦੇ ਦੇਣਹਾਰੇ । ਉਹ ਚਰਿਤਰ ਦੀ ਗਿਰਾਵਟ, ਝੂਠ ਅਤੇ ਸ੍ਰਾਪ ਤੋਂ ਵੀ ਮੁਕਤ ਕਰਦੇ ਹਨ । ਉਨ੍ਹਾਂ ਕੋਲੋਂ ਤੰਦਰੁਸਤੀ, ਸਿਹਤ, ਧਨ, ਤਾਕਤ, ਲੰਮੀ ਉਮਰ ਅਤੇ ਅਮਰਤਾ ਦੀ ਪ੍ਰਾਪਤੀ ਹੁੰਦੀ ਹੈ । ਉਨ੍ਹਾਂ ਦੇ ਅਸ਼ੀਰਵਾਦ ਅਤੇ ਉਨ੍ਹਾਂ ਦੀ ਸਹਾਇਤਾ ਦੀ ਆਸ ਕੀਤੀ ਜਾਂਦੀ ਹੈ । ਉਨ੍ਹਾਂ ਨੂੰ ਯੱਗ-ਭੂਮ ਵਿਚ ਆ ਕੇ ਸੋਮ-ਰਸ ਸ੍ਵੀਕਾਰ ਕਰਨ ਲਈ ਬੇਨਤੀ ਕੀਤੀ ਜਾਂਦੀ ਹੈ ।

ਬਹੁਤੀ ਵਾਰੀ **ਆਪ:** ਨੂੰ **ਮਧੁ** (ਸ਼ਹਿਦ) ਨਾਲ ਜੋੜਿਆ ਗਿਆ ਹੈ ; ਉਹ ਆਪਣੇ ਦੁੱਧ ਵਿਚ ਸ਼ਹਿਦ ਘੋਲਦੇ ਹਨ । ਸ਼ਹਿਦ-ਮਿਲੀ ਉਨ੍ਹਾਂ ਦੀ **ਉਰਮੀ** (ਲਹਿਰ ?) ਇੰਦਰ ਦੇਵਤਾ ਨੂੰ ਬੜੀ ਚੰਗੀ ਲਗਦੀ ਹੈ, ਇਸ ਨੂੰ ਪੀ ਕੇ ਉਹ ਬਹੁਤ ਪਰਸੰਨ ਹੁੰਦਾ ਹੈ । ਜਲਾਂ ਦੀ ਉਸਤਤਿ ਕੀਤੀ ਜਾਂਦੀ ਹੈ ਤਾਂ ਜੁ ਦੇਵਤਿਆਂ ਨੂੰ ਪ੍ਰਸੰਨ

ਕਰਨ ਵਾਲੀ ਉਰਮੀ ਮਨੁੱਖ ਨੂੰ ਵੀ ਪ੍ਰਾਪਤ ਹੋਵੇ। ਇਵੇਂ **ਆਪ:** ਦੀ ਸੋਮ-ਰਸ ਨਾਲ ਇਕ-ਰੂਪਤਾ ਦਿਸਦੀ ਹੈ, ਕਿਉਂਜੁ ਇੰਦਰ ਸੋਮ ਰਸ ਵੀ ਪੀਂਦਾ ਹੈ । **ਅਵੇਸਤਾ** ਵਿਚ ਉਨ੍ਹਾਂ ਦਾ ਸਿਮਰਣ **ਆਪੋ** ਨਾਂ ਹੇਠ ਕੀਤਾ ਗਿਆ ਹੈ।

੧. ਇਥੇ ਇੰਦਰ-ਦੇਵਤਾ ਨੂੰ 'ਬੈਲ' ਸਦਿਆ ਗਿਆ ਹੈ। ਬਾਕੀ ਤੱਕੋ I--੩੨ ਵਿਚ 'ਸਾਨ੍ਹ' ਸ਼ਬਦ ਤੇ ਨੋਟ।

੨. ਵਰੁਣ ਦੇਵਤਾ ਦਾ ਵਾਸਾ ਇਨ੍ਹਾਂ ਪਾਣੀਆਂ ਵਿਚ ਹੈ। ਇਨ੍ਹਾਂ ਵਿਚ ਵਿਚਰਦਾ ਉਹ ਸਾਰੇ ਪ੍ਰਾਣੀਆਂ ਦੀ ਸਦਾਚਾਰ-ਪਾਲਨਾ ਦਾ ਧਿਆਨ ਰਖਦਾ ਹੈ।

੩. **ਵੈਸ਼੍ਵਾਨਰ** — ਇਹ ਅਗਨੀ ਦਾ ਇਕ ਰੂਪ ਹੈ।

## ੭. ਅਸ਼੍ਵਿਨੀ-ਉਸਤਤਿ

ਰਿਗ੍ਵੇਦ ਦੇ ਪ੍ਰਮੁਖ ਦੇਵਤਿਆਂ ਵਿਚ ਇੰਦ੍ਰ, ਅਗਨੀ ਅਤੇ ਸੋਮ ਦੇ ਪਿੱਛੋਂ ਅਸ਼੍ਵਿਨੀ ਕੁਮਾਰਾਂ ਦਾ ਨਾਮ ਮਿਲਦਾ ਹੈ। ਲਗਭਗ ੫੦ ਸੂਕ੍ਤ ਸਿਰਫ਼ ਇਨ੍ਹਾਂ ਦੀ ਉਸਤਤਿ ਵਿਚ ਹਨ। ਕਈ ਹੋਰ ਸੂਕ੍ਤਾਂ ਵਿਚ ਵੀ ਇਨ੍ਹਾਂ ਦਾ ਜ਼ਿਕਰ ਹੈ।

ਇਨ੍ਹਾਂ ਨੂੰ ਕਦੀ ਧਰਤੀ-ਅਕਾਸ਼ ਸਮਝਿਆ ਜਾਂਦਾ ਹੈ ਅਤੇ ਕਦੀ ਦਿਨ-ਰਾਤ। ਕਿਤੇ ਉਹ ਦਇਆਵੰਤ ਰਾਜੇ ਵਾਂਗ ਵਡਿਆਏ ਗਏ ਹਨ ਅਤੇ ਕਿਤੇ ਉਸ਼ਾ ਅਤੇ ਸੰਝ ਵਜੋਂ ; ਕਿਤੇ ਉਨ੍ਹਾਂ ਨੂੰ Gemini ਨਕ੍ਸ਼ੱਤਰ ਵਜੋਂ ਵਰਣਿਆ ਗਿਆ ਹੈ। ਇਹ ਸੁਰਗ ਦੀ ਸੰਤਾਨ ਹਨ ਅਤੇ ਸੂਰਜ ਇਨ੍ਹਾਂ ਦਾ ਪਿਤਾ ਤੇ **ਸ਼ਰਵ੍ਯੁ** (ਸ਼ਾਇਦ ਉਸ਼ਾ) ਇਨ੍ਹਾਂ ਦੀ ਮਾਤਾ ਹੈ। ਇਹ ਜੋੜਾ ਪ੍ਰਕਾਸ਼ ਦਾ ਦੇਵਤਾ ਹੈ। ਇਹ ਦੋਵੇਂ ਇਕ ਦੂਜੇ ਤੋਂ ਅਨਿੱਖੜ ਹਨ। ਇਹ **ਸੂਰ੍ਯਾ** ਦੇ ਮਿੱਤਰ ਹਨ ਅਤੇ ਉਸ ਨਾਲ ਇਨ੍ਹਾਂ ਦਾ ਵਿਆਹ ਹੋ ਜਾਣ ਪਿਛੋਂ ਇਹ ਦੋਸਤੀ ਹੋਰ ਵੀ ਪੱਕੀ ਹੋ ਜਾਂਦੀ ਹੈ।

ਸ਼ਹਿਦ (ਮਧੁ) ਨੂੰ ਇਹ ਬੜੇ ਚਾਅ ਨਾਲ ਪੀਂਦੇ ਹਨ। ਚਮੜੇ ਦਾ ਬਣਿਆ ਇਨ੍ਹਾਂ ਦਾ ਪਾਤਰ ਸ਼ਹਿਦ ਨਾਲ ਭਰਿਆ ਰਹਿੰਦਾ ਹੈ। ਇਹ ਭੌਰਿਆਂ ਨੂੰ ਸ਼ਹਿਦ ਦੇਂਦੇ ਹਨ ਅਤੇ ਉਨ੍ਹਾਂ ਨਾਲ ਇਨ੍ਹਾਂ ਦੀ ਤੁਲਨਾ ਕੀਤੀ ਜਾਂਦੀ ਹੈ। ਇਹ ਸ਼ਹਿਦ ਸ਼ਾਇਦ ਪਰਭਾਤ ਦੀ ਤ੍ਰੇਲ ਹੈ। ਇਨ੍ਹਾਂ ਦੇ ਹੱਥ ਵਿਚ ਵੀ ਸ਼ਹਿਦ ਹੁੰਦੀ ਹੈ। ਸ਼ਹਿਦ ਦੇ ਨਾਲ ਹੀ ਸੋਮ-ਰਸ ਵੀ ਇਨ੍ਹਾਂ ਨੂੰ ਬੜਾ ਚੰਗਾ ਲਗਦਾ ਹੈ। **ਸੂਰ੍ਯਾ** ਅਤੇ ਉਸ਼ਾ ਇਕੱਠੇ ਬਹਿ ਕੇ ਇਹ ਸੋਮ-ਰਸ ਪੀਂਦੇ ਹਨ।

ਇਹ ਦੇਵਤਾ ਮਨੁੱਖ ਦੇ ਮਿੱਤਰ ਹਨ ਅਤੇ ਕਈ ਵਾਰੀ ਇਨ੍ਹਾਂ ਨੂੰ **ਨਰਾ:** ਸੱਦਿਆ ਗਿਆ ਹੈ। ਇਹ ਮਨੁੱਖਾਂ ਦੀ ਬੜੀ ਸਹਾਇਤਾ ਕਰਦੇ ਹਨ। ਇਹ ਉਦਾਰ-ਚਿੱਤ ਅਤੇ ਦਾਨੀ ਹਨ ਅਤੇ ਇਨ੍ਹਾਂ ਨੂੰ **ਨਾਸਤ੍ਯਾ** (ਸਦਾ ਸੱਚੇ) ਸਦਿਆ ਗਿਆ ਹੈ। ਇਨ੍ਹਾਂ ਨੂੰ ਕਰਾਮਾਤੀ ਦੇਵਤਾ ਵੀ ਕਿਹਾ ਜਾਂਦਾ ਹੈ। ਇਹ ਬੜੇ ਬਲਵਾਨ ਹਨ ਅਤੇ ਕੋਈ ਇਨ੍ਹਾਂ ਦਾ ਮੁਕਾਬਲਾ ਨਹੀਂ ਕਰ ਸਕਦਾ। ਇਹ ਸਰਬੱਤ ਰਹਿੰਦੇ ਹਨ । ਜਵਾਨ ਹੁੰਦਿਆਂ ਹੋਇਆਂ ਵੀ ਇਹ ਪੁਰਾਤਨ ਹਨ। ਇਹ ਬੜੇ ਸੁਹਣੇ ਅਤੇ ਡਲ੍ਹਕ ਵਾਲੇ ਹਨ

ਅਤੇ ਕਮਲ-ਫੁਲਾਂ ਦੀ ਮਾਲਾ ਪਹਿਨਦੇ ਹਨ ।

ਇਨ੍ਹਾਂ ਦੀ ਪੂਜਾ ਇਸ ਲਈ ਕੀਤੀ ਜਾਂਦੀ ਹੈ ਤਾਂ ਜੁ ਮਨੁੱਖ ਦਾ ਮਨੁੱਖ ਨਾਲ ਦ੍ਵੈਖ ਨਾ ਹੋਵੇ, ਜ਼ਿੰਦਗੀ ਦੀਆਂ ਰੋਜ਼ ਦੀਆਂ ਥੁੜਾਂ ਦੂਰ ਹੋ ਜਾਣ ਅਤੇ ਬੀਮਾਰੀਆਂ ਮੁਕ ਜਾਣ । ਇਹ ਵੈਦ ਗਿਣੇ ਜਾਂਦੇ ਅਤੇ ਸਾਰੇ ਰੋਗਾਂ ਨੂੰ ਦੂਰ ਕਰਦੇ ਹਨ । ਔਕੜ ਵੇਲੇ ਇਹ ਬੜੇ ਸਹਾਈ ਹੁੰਦੇ ਹਨ । ਜ਼ਿੰਦਗੀ ਵਿਚ ਸੁਖ-ਚੈਨ ਅਤੇ ਤੰਦਰੁਸਤੀ ਲਈ ਮਨੁੱਖ ਇਨ੍ਹਾਂ ਨੂੰ ਯਾਦ ਕਰਦੇ ਹਨ । ਸੁਖਵੰਤ ਲੰਮੀ ਉਮਰ ਲਈ, ਵਰ-ਵਹੁਟੀ ਦੀ ਨਿਰਵਿਘਨ ਜ਼ਿੰਦਗੀ ਲਈ ਅਤੇ ਉਨ੍ਹਾਂ ਦੇ ਕਲਿਆਨ ਲਈ ਇਨ੍ਹਾਂ ਅਗੇ ਬੇਨਤੀ ਹੁੰਦੀ ਹੈ ।

ਯੂਨਾਨ ਦੀਆਂ ਪੁਰਾਣਿਕ ਕਥਾਵਾਂ ਵਿਚ ਦੋ ਘੁੜਸਵਾਰਾਂ ਦਾ ਜ਼ਿਕਰ ਆਉਂਦਾ ਹੈ, ਜੋ ਹੇਲੇਨਾ ਦੇ ਭਰਾ ਸਨ ਅਤੇ ਜ਼ੀਅਸ ਦੇ ਜੌੜੇ ਪੁੱਤਰ । ਇਸੇ ਤਰ੍ਹਾਂ ਰੋਮ ਵਿਚ ਅਜਿਹੇ ਦੋ ਦੇਵਤੇ ਸਨ । ਇਨ੍ਹਾਂ ਦੇ ਨਾਮ **ਦਿਵੋ ਨਪਾਤਾ** (ਸੁਰਗ ਦੇ ਪੁੱਤਰ) ਦੀ ਤੁਲਨਾ ਲਿਥੁਆਨੀਆਂ ਦੇ Devo Suneli ਨਾਲ ਕੀਤੀ ਜਾਂਦੀ ਹੈ । ਏਸ਼ੀਆ ਮਾਈਨਰ ਦੇ ਲੇਖਾਂ ਵਿਚ ਵੀ ਇਨ੍ਹਾਂ ਦਾ ਨਾਮ ਮਿਲਦਾ ਹੈ ।

੧. **ਰਿਤ** — ਵੇਖੋ ਅਗਨੀ ਦੇਵਤਾ ਦੇ ਸੂਕ੍ਤ ਵਿਚ 'ਰਿਤ' ਉੱਤੇ ਨੋਟ । ਇੱਥੇ ਭਾਵ ਹੈ ਕਿ ਅਸ਼੍ਵਿਨੀ ਕੁਮਾਰ ਮਿਥੇ ਵਕਤ ਤੇ ਹਰ ਰੋਜ਼ ਰੱਥ ਵਿਚ ਘੋੜੇ ਜੋਤ ਕੇ ਭਗਤਾਂ ਦੀ ਸਹਾਇਤਾ ਨੂੰ ਨਿਕਲਦੇ ਹਨ ।

੨. **ਨਾਸਤ੍ਯੋ** — ਇਸ ਲਈ ਸੂਕ੍ਤ ਦੀ ਭੂਮਕਾ ਤਕੋ ।

੩. **ਚ੍ਯਵਾਨ** — ਇਕ ਰਿਸ਼ੀ ਜਿਸ ਨੇ ਬੁੱਢੀ ਉਮਰੇ ਇਕ ਜਵਾਨ ਰਾਜਕੁਮਾਰੀ ਨਾਲ ਵਿਆਹ ਕੀਤਾ ਅਤੇ ਇਹਨਾਂ ਦੇਵਤਿਆਂ ਦੀ ਮਦਦ ਨਾਲ ਫੇਰ ਜੋਬਨ ਪ੍ਰਾਪਤ ਕੀਤਾ । ਆਯੁਰ੍ਵੈਦਿਕ ਦਵਾਈ 'ਚ੍ਯਵਨ-ਪ੍ਰਾਸ਼' ਵਿਚ ਇਸੇ ਰਿਸ਼ੀ ਦਾ ਨਾਮ ਮਿਲਦਾ ਹੈ ।

੪. **ਪੇਦੁ** — ਇਕ ਹੋਰ ਰਾਜਾ ਜਿਸ ਨੂੰ ਵੈਰੀਆਂ ਨੇ ਘੇਰ ਲਿਆ ਸੀ । ਉਸਤਤਿ ਹੋਣ ਵਜੋਂ ਇਨ੍ਹਾਂ ਦੇਵਤਿਆਂ ਇਕ ਤਿੱਖੀ ਚਾਲ ਵਾਲੇ ਘੋੜੇ ਉਤੇ ਚਾੜ੍ਹ ਉਸ ਨੂੰ ਘੇਰੇ ਵਿਚੋਂ ਕਢ ਲਿਆ ।

੫. **ਅਤ੍ਰੀ** — ਇਸ ਨੂੰ ਦੈਂਤਾਂ ਤਸੀਹੇ ਦਿਤੇ, ਬਲਦੀ ਅੱਗ ਉਤੇ ਲਟਕਾ ਦਿਤਾ । ਇਸ ਥਾਂ ਤੋਂ ਅਸ਼੍ਵਿਨੀ ਕੁਮਾਰਾਂ ਨੇ ਇਸ ਨੂੰ ਕਢ ਲਿਆ ।

੬. **ਜਾਹੁਸ਼** — ਜੋ ਰੱਸੀਆਂ ਵਿਚ ਬੱਝਿਆ ਪਿਆ ਸੀ, ਇਨ੍ਹਾਂ ਦੀ ਕਿਰਪਾ ਨਾਲ ਰਿਹਾ ਹੋਇਆ ।

## ੮. ਦਸਾਂ ਰਾਜਿਆਂ ਦਾ ਜੁਧ

ਦਸਾਂ ਰਾਜਿਆਂ ਦੀ ਇਸ ਲੜਾਈ ਦਾ ਜ਼ਿਕਰ ਇਕ ਤੋਂ ਵਧ ਸੂਕ੍ਤਾਂ ਵਿਚ ਹੈ । ਉਦੋਂ ਦੇ ਕਈ ਪ੍ਰਸਿੱਧ ਵਿਅੱਕਤੀਆਂ ਅਤੇ ਕਬੀਲਿਆਂ ਨੇ ਇਸ ਵਿਚ ਹਿੱਸਾ ਲਿਆ । ਸੁਦਾਸ੍ (ਚੰਗਾ ਦਾਨ ਦੇਣ ਵਾਲਾ) ਭਰਤ ਗੋਤ ਦਾ ਸੀ ਅਤੇ ਤ੍ਰਿਤ੍ਸੁ ਕਬੀਲੇ ਦਾ

ਸਰਦਾਰ ਸੀ । ਇਹ ਲੋਕ ਉਥੇ ਵੱਸੇ ਹੋਏ ਸਨ, ਜਿਸ ਦਾ ਪਿਛੋਂ ਬ੍ਰਹ੍ਮਾਵਰਤ ਨਾਮ ਪਿਆ । ਪਹਿਲਾਂ ਭਰਤ ਗੋਤ ਅਤੇ ਕੁਸ਼ਿਕ ਕਬੀਲੇ ਦਾ ਵਿਸ਼੍ਵਾਮਿੱਤਰ ਇਸ ਸੁਦਾਸ੍ ਦਾ ਪੁਰੋਹਿਤ ਸੀ ਅਤੇ ਉਸ ਨਾਲ ਮਿਲ ਕੇ ਸੁਦਾਸ੍ ਨੇ ਵਿਪਾਸ਼੍ (ਬਿਆਸ) ਅਤੇ ਸ਼ੁਤੁਦ੍ਰੀ (ਸਤਲੁਜ) ਦੇ ਕੰਢਿਆਂ ਉਤੇ ਕਈ ਲੜਾਈਆਂ ਜਿੱਤੀਆਂ । ਪਰ ਪਿਛੋਂ ਸੁਦਾਸ੍ ਨੇ ਵਿਸ਼੍ਵਾਮਿੱਤਰ ਨੂੰ ਪੁਰੋਹਿਤਾਈ ਤੋਂ ਹਟਾ ਦਿਤਾ, ਅਤੇ ਉਸ ਦੀ ਥਾਂ ਵਸਿਸ਼ਠ ਨੂੰ ਲਾ ਲਿਆ, ਜੋ ਸ਼ਾਸਤਰ-ਗਿਆਨ ਵਿਚ ਉਸ ਨਾਲੋਂ ਵਧੇਰੇ ਵਿਦਵਾਨ ਸੀ । ਇਸ ਤੋਂ ਗੁੱਸੇ ਹੋ ਵਿਸ਼੍ਵਾਮਿੱਤਰ ਨੇ ਆਪਣੇ ਪੁਰਾਣੇ ਜਜਮਾਨ ਦੇ ਵਿਰੁਧ ਲੜਾਈ ਦੀ ਵਿਉਂਤ ਬਣਾਈ ਅਤੇ ਦਸ ਰਾਜਿਆਂ ਦੀਆਂ ਫ਼ੌਜਾਂ ਕੱਠੀਆਂ ਕਰ ਉਸ 'ਤੇ ਚੜ੍ਹਾਈ ਕਰ ਦਿੱਤੀ। ਇਨ੍ਹਾਂ ਦਸਾਂ ਵਿਚ ਪੰਜ ਦੇ ਨਾਮ ਤਾਂ ਬੜੇ ਪ੍ਰਸਿੱਧ ਹਨ, ਉਹ ਹਨ — ਪੁਰੁ, ਯਦੁ, ਤੁਰਵਸ਼, ਅਨੁ ਅਤੇ ਦ੍ਰੁਹ੍ਯੁ । ਬਾਕੀ ਪੰਜ ਸਨ — ਅਲਿਨ, ਪਕ੍ਥ, ਭਲਾਨਸ, ਸ਼ਿਵ ਅਤੇ ਵਿਸ਼ਾਨਿਨ । ਫ਼ੈਸਲੇ ਵਾਲੀ ਲੜਾਈ ਪਰੁਸ਼ਣੀ ਨਦੀ (ਰਾਵੀ) ਦੇ ਕੰਢੇ 'ਤੇ ਹੋਈ, ਜਿਸ ਵਿਚ ਭਰਤਵੰਸੀ ਸੁਦਾਸ੍ ਜਿੱਤ ਗਿਆ । ਜਾਨ ਬਚਾਉਣ ਦੇ ਜਤਨ ਵਿਚ ਅਨੁ ਤੇ ਦ੍ਰੁਹ੍ ਰਾਜਿਆਂ ਨੇ ਨਦੀ ਵਿਚ ਛਾਲਾਂ ਮਾਰ ਦਿਤੀਆਂ, ਜਿਥੇ ਉਹ ਡੁੱਬ ਮਰੇ । ਪੁਰੁ ਕਬੀਲੇ ਦਾ ਪੁਰੁਕੁਤ੍ਸ ਰਣ-ਭੂਮ ਵਿਚ ਮਾਰਿਆ ਗਿਆ । ਇਸ ਪਿਛੋਂ ਸੁਦਾਸ੍ ਨੂੰ ਅਜ, ਸ਼ਿਗ੍ਰੂ ਅਤੇ ਯਕ੍ਸ਼ੁ ਕਬੀਲਿਆਂ ਨਾਲ ਇਕ ਹੋਰ ਲੜਾਈ ਲੜਨੀ ਪਈ ਅਤੇ ਉਹ ਉਸ ਵਿਚ ਵੀ ਜਿੱਤ ਗਿਆ । ਇਹ ਲੜਾਈ ਜਮਨਾ ਨਦੀ ਦੇ ਕੰਢੇ ਹੋਈ ।

ਭਰਤ ਕਬੀਲਾ ਉਹੀ ਹੈ, ਜਿਸ ਨੇ ਪਿੱਛੋਂ ਸਾਡੇ ਦੇਸ ਨੂੰ ਭਾਰਤ ਨਾਮ ਦਿੱਤਾ । ਰਿਗ੍ਵੇਦ ਵਿਚ ਜਿਨ੍ਹਾਂ ਕਬੀਲਿਆਂ ਦਾ ਜ਼ਿਕਰ ਹੈ, ਉਨ੍ਹਾਂ ਵਿਚ ਇਹ ਸਭ ਤੋਂ ਪ੍ਰਸਿੱਧ ਹੈ । ਇਹ ਸਰਸ੍ਵਤੀ ਤੇ ਜਮਨਾ ਨਦੀ ਤੇ ਵਿਚਲੇ ਹਿੱਸੇ ਵਿਚ ਵੱਸੇ ਹੋਏ ਸਨ । ਇਸ ਕਬੀਲੇ ਦੇ ਸਰਦਾਰ ਸਰਸ੍ਵਤੀ, ਦ੍ਰਿਸ਼ਦ੍ਵਤੀ ਅਤੇ ਆਪਯਾ ਨਦੀਆਂ ਦੇ ਕੰਢੇ ਉਤੇ ਯੱਗ ਕਰਦੇ ਸਨ — ਜੋ ਇਲਾਕਾ ਹੁਣ ਕੁਰੁਕੇਸ਼੍ਤਰ ਦੇ ਨਾਮ ਹੇਠ ਪ੍ਰਸਿੱਧ ਹੈ ।

ਇਸ ਸੂਕ੍ਤ ਵਿਚ ਵਸਿਸ਼ਠ ਗੋਤ ਦੇ ਰਿਸ਼ੀ ਸੁਦਾਸ੍ ਦੀ ਜਿੱਤ ਦਾ ਵਰਣਨ ਕਰਦੇ ਹਨ, ਜੋ ਉਸ ਵਸਿਸ਼ਠਾਂ ਦੀ ਪਰੋਹਿਤਾਈ ਹੇਠ ਪ੍ਰਾਪਤ ਕੀਤੀ ।

੧. **ਨਰੋ** — ਇਥੇ 'ਨਰ' ਸ਼ਬਦ ਤੋਂ ਭਾਵ ਹੈ 'ਨੇਤਾ', ਜੋ ਅਗਵਾਈ ਕਰਦਾ ਹੈ ।
**ਗਊਆਂ ਦੀ ਲੋਚਾਂ ਦੇ ਪ੍ਰੇਰੇ** — ਪਸ਼ੂ-ਪਾਲਣ ਅਤੇ ਖੇਤੀ ਕਰਨ ਵਾਲੇ ਸਮਾਜ ਲਈ ਪਸ਼ੂਆਂ ਦੀ ਮਹੱਤਤਾ ਬਹੁਤ ਜ਼ਿਆਦਾ ਹੁੰਦੀ ਹੈ । ਵੈਦਿਕ ਸਮਾਜ ਵਾਲੇ ਲੋਕਾਂ ਲਈ ਇਸੇ ਕਾਰਨ ਗਊਆਂ-ਬਲਦ ਬੜੇ ਜ਼ਰੂਰੀ ਸਨ । ਉਨ੍ਹਾਂ ਵਿਚਕਾਰ ਇਨ੍ਹਾਂ ਪਸ਼ੂਆਂ ਲਈ ਲੜਾਈਆਂ ਹੁੰਦੀਆਂ ਸਨ, ਕਿਉਂਜੁ ਹਰ ਕਬੀਲਾ ਆਪਣਾ ਪਸ਼ੂ-ਧਨ ਵਧਾਉਣਾ ਚਾਹੁੰਦਾ ਸੀ ।

੨. **ਭੇਦ** — ਸੁਦਾਸ੍ ਦੇ ਵਿਰੁਧ ਲੜਨ ਆਏ ਇਕ ਰਾਜੇ ਦਾ ਨਾਮ ।

੩. **ਯੱਗ ਨਾ ਕਰਦੇ** — ਪ੍ਰਸੰਗ ਤੋਂ ਸਪੱਸ਼ਟ ਹੈ ਕਿ ਇਨ੍ਹਾਂ ਵਿਰੋਧੀ ਰਾਜਿਆਂ ਵਿਚੋਂ ਕਈ ਵੈਦਿਕ ਧਰਮ ਦੇ ਪੈਰੋਕਾਰ ਸਨ । ਇਸ ਲਈ ਉਨ੍ਹਾਂ ਨੂੰ 'ਯੱਗ ਨਾ ਕਰਦੇ'

ਸੱਦਨ ਤੋਂ ਭਾਵ ਆਪਣੀ ਵਿਰੋਧੀ ਧਿਰ ਨੂੰ ਗਾਲ੍ਹ ਕੱਢਣ ਵਾਂਗ ਹੈ।

੪. **ਮਿਤ੍ਰ, ਅਰ੍ਯਮਨ੍, ਅਦਿਤਿ, ਸਵਿਤਾ** — ਦੇਵੀ ਦੇਵਤੇ। ਇਨ੍ਹਾਂ ਵਿਚੋਂ ਮਿੱਤਰ ਦਾ ਵਰੁਣ ਦੇਵਤਾ ਨਾਲ ਬੜਾ ਪੱਕਾ ਸਾਥ ਹੈ। ਇਵੇਂ ਹੀ ਸਵਿਤਾ ਵੀ ਵਰੁਣ ਵਾਂਗ ਸਦਾਚਾਰ ਦਾ ਰਾਖਾ ਗਿਣਿਆ ਜਾਂਦਾ ਹੈ। 'ਅਦਿਤਿ' ਸ਼ਬਦ ਦਾ ਅਰਥ 'ਨਾ ਬੱਝਾ ਹੋਇਆ,' ਖੁਲ੍ਹਾ ਹੋਇਆ ਹੁੰਦਾ ਹੈ। ਪਰ ਪੁਰਾਣਾਂ ਵਿਚ ਅਦਿਤਿ ਨੂੰ ਦੇਵਤਿਆਂ ਦੀ ਮਾਂ ਕਿਹਾ ਗਿਆ ਹੈ। ਅਤੇ ਦਿਤਿ, ਉਸ ਦੀ ਭੈਣ ਨੂੰ, ਦੈਂਤਾਂ ਦੀ ਮਾਂ।

## ੯, ੧੦. ਵਰੁਣ ਦੇਵਤਾ

ਭਾਵੇਂ ਵਰੁਣ ਲਈ ਰਚੇ ਹੋਏ ਸੂਕ੍ਤਾਂ ਦੀ ਗਿਣਤੀ ਕੇਵਲ ਬਾਰ੍ਹਾਂ ਹੀ ਹੈ, ਫੇਰ ਵੀ ਇਸ ਨੂੰ ਰਿਗ੍ਵੇਦ ਦੇ ਮੁਖ ਦੇਵਤਿਆਂ ਵਿਚ ਗਿਣਿਆ ਜਾਂਦਾ ਹੈ। ਕਈ ਸੂਕ੍ਤਾਂ ਵਿਚ ਇਸ ਨੂੰ ਅਤੇ ਮਿੱਤਰ ਨੂੰ ਇਕੱਠਿਆਂ ਸਦਿਆ ਗਿਆ ਹੈ। ਇਨ੍ਹਾਂ ਦੋਹਾਂ ਦਾ ਆਪਸ ਵਿਚ ਡੂੰਘਾ ਰਿਸ਼ਤਾ ਹੈ। ਇਸ ਦਾ ਮਨੁੱਖ ਰੂਪ ਬੜਾ ਸਪੱਸ਼ਟ ਦਿਸਦਾ ਹੈ। ਇਸ ਦੀਆਂ ਬਾਹਾਂ, ਮੂੰਹ-ਮੁਹਾਂਦਰਾ, ਅੱਖਾਂ ਆਦਿ ਦਾ ਜ਼ਿਕਰ ਕੀਤਾ ਗਿਆ ਹੈ। ਚਮਕਦਾ ਸੂਰਜ ਉਸ ਦੀਆਂ ਅੱਖਾਂ ਹਨ, ਹਵਾ ਉਸ ਦਾ ਸੁਆਸ ਹੈ। ਇਸ ਦੇ ਕਪੜੇ ਸੁਨਹਿਰੇ ਅਤੇ ਉੱਜਲ ਹਨ। ਇਹ ਦੂਰ-ਦਰਸ਼ੀ ਅਤੇ ਸਹੰਸਰ-ਨੈਣੀ ਹੈ। ਵਰੁਣ ਦਾ ਰੱਥ ਵੀ ਸੂਰਜ ਵਾਂਗ ਜਗਮਗ ਕਰਦਾ ਹੈ ਅਤੇ ਸੁਚੱਜ ਨਾਲ ਜੋਤੇ ਹੋਏ ਘੋੜੇ ਉਸ ਨੂੰ ਖਿੱਚਦੇ ਹਨ।

ਉਹ ਮਨੁੱਖਾਂ ਅਤੇ ਦੇਵਤਿਆਂ, ਦੋਹਾਂ ਦਾ ਸਮਰਾਟ ਹੈ। ਉਹ ਵਿਸ਼੍ਵ ਦਾ ਸਵਾਮੀ ਹੈ। ਉਹ ਨਾ ਸਿਰਫ਼ ਭੌਤਿਕ ਪਰਬੰਧ ਦਾ ਰਾਖਾ ਹੈ, ਸਗੋਂ ਚਰਿੱਤਰ ਦੇ ਨੇਮ ਵੀ ਉਸੇ ਦੇ ਆਸਰੇ ਚਲਦੇ ਹਨ। ਉਹ ਪ੍ਰਕ੍ਰਿਤੀ ਦੇ ਪ੍ਰਬੰਧ ਦਾ ਰਾਖਾ ਹੈ। ਉਸ ਨੇ ਹੀ ਪ੍ਰਿਥਵੀ-ਆਕਾਸ਼ ਬਣਾਏ ਅਤੇ ਉਸ ਦੇ ਬਣਾਏ ਨਿਯਮਾਂ ਸਦਕਾ ਹੀ ਇਹ ਦੋਵੇਂ ਆਪੋ ਆਪਣੀ ਥਾਵੇਂ ਖਲੋਤੇ ਹਨ। ਉਸ ਨੇ ਸੂਰਜ ਦੀ ਸਿਰਜਨਾ ਕੀਤੀ ਤੇ ਇਸ ਲਈ ਇਕ ਵੱਡਾ ਰਾਹ ਤਿਆਰ ਕੀਤਾ। ਉਹ ਚੰਦਰਮਾਂ ਨੂੰ ਆਪਣੇ ਸਮੇਂ ਅਨੁਸਾਰ ਚੱਲਣ ਦੀ ਆਗਿਆ ਦੇਂਦਾ ਹੈ। ਉਹ ਪਾਣੀਆਂ ਦਾ ਚਲਾਉਣ ਵਾਲਾ ਹੈ। ਉਹ ਨਦੀਆਂ ਨੂੰ ਵਗਣ ਲਈ ਮਜਬੂਰ ਕਰਦਾ ਹੈ। ਇਹ ਉਸ ਦੀ ਹੀ ਮਾਇਆ ਹੈ ਕਿ ਨਦੀਆਂ ਸਮੁੰਦਰ ਵਿਚ ਜਲ ਭਰਦੀਆਂ ਰਹਿੰਦੀਆਂ ਹਨ, ਪਰ ਸਮੁੰਦਰ ਆਪਣੇ ਕੰਢਿਆਂ ਤੋਂ ਬਾਹਰ ਨਹੀਂ ਵਗਦਾ। ਇਸੇ ਮਾਇਆ ਸਦਕਾ ਉਸ ਨੂੰ **ਮਾਯਾਵੀ** ਸੱਦਦੇ ਹਨ। ਉਸ ਦੇ ਨਿਯਮ ਦੇਵਤਿਆਂ ਉਤੇ ਵੀ ਲਾਗੂ ਹੁੰਦੇ ਹਨ। ਉਹ ਸਰਬ-ਵਿਆਪੀ ਹੈ, ਇਥੋਂ ਤੀਕ ਕਿ ਅੰਬਰ ਵਿਚ ਪੰਛੀਆਂ ਦੀ ਉਡਾਰੀ, ਸਮੁੰਦਰ ਵਿਚ ਚੱਲਣ ਵਾਲੇ ਜਹਾਜ਼ਾਂ ਦਾ ਰਸਤਾ, ਦੂਰ ਵਗਦੀ ਪੌਣ ਦਾ ਪੰਧ — ਸਭ ਕੁਝ ਉਹ ਜਾਣਦਾ ਹੈ। ਉਸ ਤੋਂ ਕੋਈ ਵੀ ਗੱਲ

ਲੁਕੀ ਨਹੀਂ ਰਹਿ ਸਕਦੀ । ਹੋਰ ਤੇ ਹੋਰ, ਕਿਸੇ ਦਾ ਅੱਖ ਝਪਕਣਾ ਵੀ ਉਸ ਦੀ ਅੱਖੋਂ ਪਰੋਖੇ ਨਹੀਂ ।

ਰਿਗ੍ਵੇਦ ਵਿਚ ਕਿਤੇ ਕਿਤੇ ਵਰੁਣ ਨੂੰ **ਰਿਤ** ਨਾਲ ਮਿਲਾਇਆ ਗਿਆ ਹੈ । **ਰਿਤ** ਨੇਮ ਅਤੇ ਸੁਚੱਜੇ ਪਰਬੰਧ ਦਾ 'ਪ੍ਰਤੀਕ' ਹੈ, ਜਿਸ ਦਾ ਮੁਖ ਸਿਧਾਂਤ ਹੈ ਅਨੇਕਤਾ ਵਿਚ ਏਕਤਾ । ਜਿਥੇ ਵਰੁਣ ਇਕ ਪਾਸੇ ਪਾਪ ਲਈ ਦੰਡ ਦੇਂਦਾ ਹੈ, ਉਥੇ ਪ੍ਰਾਸ਼ਚਿਤ, ਸੰਤਾਪ ਪਿੱਛੋਂ ਖਿਮਾ ਵੀ ਕਰ ਦੇਂਦਾ ਹੈ । ਵਰੁਣ ਦੇ ਸੂਕ੍ਤਾਂ ਵਿਚ ਅਪਰਾਧੀ ਆਤਮਾ ਦਾ ਸੰਤਾਪ ਬੋਲਦਾ ਹੈ । ਵਰੁਣ ਦੀ ਭਗਤੀ ਰਾਹੀਂ ਪੁਰਖਿਆਂ ਦੇ ਪਾਪ ਵੀ ਕੱਟ ਜਾਂਦੇ ਹਨ । ਵਰੁਣ ਅਤੇ ਵਿਆਪਕ ਆਕਾਸ਼ ਮੁੱਢੋਂ ਇਕ ਹੀ ਰਹੇ ਹੋਣਗੇ । ਉਸ ਦੇ ਅਜਿਹੇ ਸ੍ਵਰੂਪ ਦੀ ਕਲਪਨਾਂ **ਅਵੇਸ੍ਤਾ** ਵਿਚ ਵੀ ਮਿਲਦੀ ਹੈ । **ਅਵੇਸ੍ਤਾ** ਦਾ **ਅਹੁਰ-ਮਜ਼ਦਾ** ਕਾਫ਼ੀ ਹੱਦ ਤੀਕ ਵਰੁਣ ਨਾਲ ਮਿਲਦਾ ਹੈ । ਉਂਞ ਯੂਨਾਨੀ ਦੇਵਤਾ Ouranos ਨਾਲ ਇਸ ਦੀ ਸਮਤਾ 'ਤੇ ਵੀ ਧਿਆਨ ਦੇਣਾ ਚਾਹੀਦਾ ਹੈ, ਏਸ਼ੀਆ ਮਾਈਨਰ ਦੇ ਲੇਖਾਂ ਵਿਚ ਵੀ ਇਸ ਦਾ ਜ਼ਿਕਰ ਹੈ ।

੯.

੧. ਜਾਪਦਾ ਹੈ ਕਿ ਵਸਿਸ਼ਠ ਨੇ ਕੋਈ ਪਾਪ ਕੀਤਾ ਹੈ । ਸਦਾਚਾਰ ਦੇ ਮੁਖ ਰਾਖੇ ਹੋਣ ਕਰ ਕੇ ਵਰੁਣ ਦੇਵਤਾ ਉਸ ਨਾਲ ਨਾਰਾਜ਼ ਹੋ ਗਿਆ ਹੈ । ਇਸ ਸੂਕ੍ਤ ਵਿਚ ਵਸਿਸ਼ਠ ਉਸ ਪਾਪ ਲਈ ਸੰਤਾਪ ਪ੍ਰਗਟ ਕਰ ਰਿਹਾ ਹੈ, ਖਿਮਾਂ ਮੰਗ ਰਿਹਾ ਹੈ ।

੨. ਵਰੁਣ ਦੇਵਤਾ ਨਾ ਕੇਵਲ ਆਪਣੇ ਕੀਤੇ ਪਾਪਾਂ ਦਾ ਦੰਡ ਦੇਂਦਾ ਹੈ, ਸਗੋਂ ਪੁਰਖਿਆਂ ਦੇ ਪਾਪਾਂ ਲਈ ਵੀ ਉਨ੍ਹਾਂ ਦੀ ਸੰਤਾਨ ਨੂੰ ਨਹੀਂ ਬਖਸ਼ਦਾ ।

੩. ਵਰੁਣ ਦੇਵਤਾ ਪਾਪੀ ਨੂੰ ਆਪਣੇ 'ਪਾਸ਼' (ਜਾਲ) ਵਿਚ ਇਵੇਂ ਬੰਨ੍ਹ ਲੈਂਦਾ ਹੈ, ਜਿਵੇਂ ਚੋਰ ਜਾਂ ਵੱਛੇ ਨੂੰ ਰੱਸ਼ੀ ਨਾਲ ਬੰਨ੍ਹਿਆ ਜਾਂਦਾ ਹੈ ।

੪. ਆਪਣੀ ਸਫ਼ਾਈ ਵਿਚ ਵਸਿਸ਼ਠ ਦਾਰੂ, ਪਾਸੇ, ਕ੍ਰੋਧ, ਜਾਂ ਅਣਗਹਿਲੀ ਨੂੰ ਦੋਸ਼ੀ ਠਹਿਰਾ ਰਿਹਾ ਹੈ ।

੫. **ਦਾਸ** — ਭਾਵ ਜ਼ਰਖ਼ਰੀਦ ਗ਼ੁਲਾਮ ਆਦਿ ਤੋਂ ਹੈ ।

੧੦.

੧. **ਬਲਦ** — ਏਥੇ ਭਾਵ ਸੂਰਜ ਤੋਂ ਹੈ ਕਿਉਂਕਿ ਸੂਰਜ ਦਾ ਠੀਕ ਸਮੇਂ 'ਤੇ ਉਦੈ-ਅਸਤ ਵੀ ਵਰੁਣ ਦਵਾਰਾ ਹੀ ਨਿਸ਼ਚਿਤ ਕੀਤਾ ਹੋਇਆ ਹੈ ।

੨, **ਸੁਖਦਾਈ ਸਿਲਾ** — ਭਾਵ ਉਨ੍ਹਾਂ ਦੋ ਪੱਥਰਾਂ ਤੋਂ ਹੈ, ਜਿਨ੍ਹਾਂ ਵਿਚ ਸੋਮ ਨਪੀੜਿਆ ਜਾਂਦਾ ਸੀ ।

੩. ਇੱਥੇ ਵਸਿਸ਼ਠ ਉਹ ਸਮਾਂ ਯਾਦ ਕਰ ਰਿਹਾ ਹੈ, ਜਦ ਵਰੁਣ ਉਸ ਉੱਪਰ ਪਰਸੰਨ ਹੁੰਦਾ ਸੀ ।

੪. ਭੇੜੀਏ ਦੀ ਰੁਚੀ ਹਿੰਸਾ ਦੀ ਹੁੰਦੀ ਹੈ । ਅਣ-ਭੇੜੀਏ ਵਾਂਗ ਫਿਰਦੇ ਲੋਕ

ਇਕ ਦੂਜੇ ਦੇ ਹਿਤੂ ਹੁੰਦੇ ਹਨ ।

੫. **ਧ੍ਰੁਵ-ਲੋਕ** — ਵਰੁਣ ਦਾ ਲੋਕ ਜੋ ਨਿੱਤ ਹੈ।

## ੧੧. ਡੱਡੂ

ਰਿਗ੍ਵੇਦ ਵਿਚ ਕੁਝ ਪਸ਼ੂਆਂ-ਪੰਛੀਆਂ ਦੀ ਵੀ ਦੇਵਤਾ ਰੂਪ ਵਿਚ ਉਸਤਤਿ ਕੀਤੀ ਗਈ ਹੈ। ਇਨ੍ਹਾਂ ਵਿਚ ਡੱਡੂ ਵੀ ਹਨ। ਇਸ ਸੂਕ੍ਤ ਵਿਚ ਬ੍ਰਾਹਮਣਾਂ ਦੇ ਵੇਦ-ਪਾਠ ਦੀ ਤੁਲਨਾ ਡੱਡੂਆਂ ਦੇ ਬੋਲਾਂ ਨਾਲ ਕੀਤੀ ਗਈ ਹੈ, ਜੋ ਬ੍ਰਾਹਮਣਾਂ ਦਾ ਮਜ਼ਾਕ ਜਾਪਦਾ ਹੈ। ਇਕ ਵਿਦਵਾਨ ਦਾ ਇਹ ਵਿਚਾਰ ਸੀ ਕਿ ਇਸ ਸੂਕ੍ਤ ਵਿਚ ਡੱਡੂਆਂ ਦੇ ਪੱਜ ਵਸਿਸ਼ਠ ਗੋਤ ਦੇ ਬ੍ਰਾਹਮਣ ਆਪਣੇ ਵਿਰੋਧੀ ਵਿਸ਼੍ਵਾਮਿੱਤ੍ਰ ਦੇ ਵੰਸ ਵਾਲਿਆਂ ਦਾ ਮਜ਼ਾਕ ਉਡਾ ਰਹੇ ਹਨ। ਇਕ ਵਿਚਾਰ ਇਹ ਵੀ ਹੈ ਕਿ ਇਸ ਦੇ ਪਾਠ ਨਾਲ ਮੀਂਹ ਵਸਦਾ ਹੈ। ਪਾਣੀ ਵਿਚ ਰਹਿਣ ਸਦਕਾ ਡੱਡੂਆਂ ਵਿਚ ਸੀਤਲਤਾ ਹੁੰਦੀ ਹੈ, ਸੋ ਮ੍ਰਿਤਕ ਨੂੰ ਚਿਤਾ ਉਤੇ ਬਾਲ ਦੇਣ ਪਿਛੋਂ ਚਿਤਾ ਨੂੰ ਸੀਤਲ ਕਰਨ ਲਈ ਡੱਡੂਆਂ ਨੂੰ ਸੱਦਾ ਦਿੱਤਾ ਜਾਂਦਾ ਸੀ। ਇਸੇ ਤਰ੍ਹਾਂ **ਅਥਰ੍ਵ-ਵੇਦ** ਵਿਚ ਬੁਖ਼ਾਰ ਨੂੰ ਠੰਡਿਆਂ ਕਰਨ ਲਈ ਡੱਡੂ ਦੀ ਉਸਤਤਿ ਮਿਲਦੀ ਹੈ।

ਇਸ ਸੂਕ੍ਤ ਵਿਚ ਬਰਸਾਤ ਦੇ ਮੌਸਮ ਦੇ ਸ਼ੁਰੂ ਵੇਲੇ ਡੱਡੂਆਂ ਦਾ ਇਕ ਵਾਰ ਫੇਰ ਜਿਊ ਪੈਣਾ ਅਤੇ ਗਰਮੀ ਪਿੱਛੋਂ ਬ੍ਰਾਹਮਣਾਂ ਦਾ ਮੁੜ ਯੱਗ ਆਦਿ ਸ਼ੁਰੂ ਕਰਨਾ — ਇੱਕੋ ਵੇਲੇ ਦੱਸੇ ਗਏ ਹਨ। ਸੋ ਇਕ ਪਾਸੇ ਬ੍ਰਾਹਮਣਾਂ ਦੇ ਕੰਮਾਂ ਦੀ, ਵੇਦ-ਪਾਠ, ਸੋਮ-ਰਸ ਕਢਣ, ਆਦਿ ਦੀ ਉਸਤਤਿ ਹੈ ਅਤੇ ਦੂਜੇ ਪਾਸੇ ਡੱਡੂਆਂ ਦੀ ਉਸਤਤਿ। ਡੱਡੂਆਂ ਦੀ ਉਸਤਤਿ ਵਿਚ ਰਚਿਆ ਇਹ ਸੂਕ੍ਤ ਇਕ "ਪ੍ਰਕ੍ਰਿਤਿਵਾਦੀ" ਕਵਿਤਾ ਜਾਪਦਾ ਹੈ। ਮੀਂਹ ਵਸਾਉਣ ਲਈ ਇਸ ਵਿਚ ਡੱਡੂਆਂ ਦੀ ਉਸਤਤਿ ਕੀਤੀ ਗਈ ਹੈ।

ਇਹ ਸਮਝ ਨਹੀਂ ਆਉਂਦਾ ਕਿ ਰਿਸ਼ੀ ਡੱਡੂਆਂ ਤੇ ਬ੍ਰਾਹਮਣਾਂ ਦਾ ਇੱਕੋ ਜਿਹਾ ਵਰਣਨ ਕਿਉਂ ਕਰੀ ਜਾਂਦਾ ਹੈ (ਮੰਤ੍ਰ ਨੰ: ੧ ਅਤੇ ੧੦)। ਇਹ ਵੀ ਸਪੱਸ਼ਟ ਨਹੀਂ ਹੁੰਦਾ ਕਿ ਇਸ ਵਿਚ ਵਿਅੰਗ ਹੈ ਜਾਂ ਨਹੀਂ। ਜੇ ਮੰਨ ਵੀ ਲਿਆ ਜਾਵੇ ਕਿ ਇਸ ਵਿਚ ਵਿਅੰਗ ਹੈ, ਤਾਂ ਵੀ ਇਹ ਸਪੱਸ਼ਟ ਨਹੀਂ ਕਿ ਇਸ ਦਾ ਨਿਸ਼ਾਨਾ ਸਾਰੇ ਬ੍ਰਾਹਮਣ ਹਨ ਜਾਂ ਕੋਈ ਖ਼ਾਸ ਲੋਕ।

੧. **ਪਰ੍ਜਨ੍ਯ** — ਮੀਂਹਾਂ ਦਾ ਦੇਵਤਾ। ਇਸ ਦੇਵਤੇ ਲਈ ਰਿਗ੍ਵੇਦ ਵਿਚ ਵਖਰੇ ਸੂਕ੍ਤ ਵੀ ਹਨ।

੨. **ਅੱਖਲ** — ਇਹ ਸ਼ਾਇਦ ਕਿਸੇ ਧੁਨੀ ਦੇ ਅਨੁਕਰਣ ਤੇ ਸਿਰਜਿਆ ਸ਼ਬਦ ਹੈ, ਜਿਸ ਦਾ ਸੰਬੰਧ ਡੱਡੂਆਂ ਦੀ ਆਵਾਜ਼ ਨਾਲ ਹੈ।

੩. **ਅਤਿਰਾਤ੍ਰ** — ਇਕ ਖ਼ਾਸ ਯੱਗ, ਜਿਸ ਵਿਚ ਸੋਮ-ਰਸ ਦੀ ਵਿਸ਼ੇਸ਼ ਵਰਤੋਂ ਹੁੰਦੀ ਹੈ। ਇਹ ਬਰਖਾ ਰੁਤ ਦੇ ਅਰੰਭ ਵਿਚ ਹੁੰਦਾ ਦੱਸੀਦਾ ਹੈ।

੪. **ਦੁੱਧ ਉਬਾਲਦੇ** — ਭਾਵ ਸੋਮ-ਰਸ ਵਾਲੇ ਦੁੱਧ ਤੋਂ ਹੈ, ਜੋ ਕੜਾਹੇ ਵਿਚ ਗਰਮ ਕੀਤਾ ਜਾ ਰਿਹਾ ਹੈ।

੫. ਇਸ ਰਿਚਾ ਦਾ ਭਾਵ 'ਅਤਿਰਾਤ੍ਰ' ਯੱਗ ਦੇ ਅਰੰਭ ਤੋਂ ਹੈ।

੬. **ਸਹਿਸ-ਨਪੀੜਨ** — ਇਸ ਯੱਗ ਵਿਚ ਸੋਮ-ਰਸ ਇਕ ਹਜ਼ਾਰ ਵਾਰੀ ਕੱਢਿਆ ਜਾਂਦਾ ਸੀ।

## ੧੨. ਵੱਖੋ ਵੱਖ ਖ਼ਿਆਲ...

ਇਸ ਸੂਕ੍ਤ ਵਿਚ, (ਅੰਤਰੇ ਤੋਂ ਛੁਟ, ਜੋ ਅਜਲ ਵਿਚ ਇਸ ਕਵਿਤਾ ਦਾ ਹਿੱਸਾ ਨਹੀਂ ਹੈ), ਲੋਕਾਂ ਦੀਆਂ ਸੱਧਰਾਂ ਦਾ ਬਿਆਨ ਹੈ । ਹਰ ਕਿਸੇ ਨੂੰ ਆਪਣੀ ਯੋਗਤਾ ਅਨੁਸਾਰ ਕੰਮ ਰਾਹੀਂ ਧਨ-ਦੌਲਤ ਦੀ ਲੋਚਾ ਹੈ। ਕੋਈ ਵੈਦ ਹੈ, ਉਹ ਚਾਹੁੰਦਾ ਹੈ ਕਿ ਕੋਈ ਟੁਟੀ ਹੱਡੀ ਵਾਲਾ ਆ ਕੇ ਉਸ ਤੋਂ ਹੱਡੀ ਚੜ੍ਹਵਾ ਜਾਵੇ, ਕੋਈ ਲੁਹਾਰ ਹੈ, ਆਪਣੇ ਸੰਦ ਅਤੇ ਹੋਰ ਸਾਮਾਨ ਲੈ ਕੇ ਉਹ ਪੈਸੇ ਵਾਲੇ ਗਾਹਕ ਨੂੰ ਉਡੀਕਦਾ ਹੈ। ਰਿਸ਼ੀ ਨੂੰ ਵੀ ਜਿਸ ਨੇ ਇਹ ਸੂਕ੍ਤ ਰਚਿਆ, ਧਨ ਦੀ ਲੋੜ ਹੈ, ਪਰ ਉਹ ਇਹ ਗੱਲ ਸਪੱਸ਼ਟ ਨਹੀਂ ਕਹਿੰਦਾ, ਉਹ ਇਸ ਦਾ ਸੰਕੇਤ ਹੀ ਕਰਦਾ ਹੈ। ਉਹ ਚਾਹੁੰਦਾ ਹੈ ਕਿ ਕੋਈ ਧਨੀ ਜਜਮਾਨ ਉਸ ਤੋਂ ਯੱਗ ਕਰਾਵੇ ਤਾਂ ਜੁ ਉਸ ਨੂੰ ਤਗੜੀ ਦੱਛਣਾ ਮਿਲੇ। ਏਥੇ ਇਹ ਵੀ ਪ੍ਰਗਟ ਹੁੰਦਾ ਹੈ ਕਿ ਇਸ ਰਿਸ਼ੀ ਦਾ ਪਿਤਾ ਰਿਸ਼ੀ ਨਹੀਂ ਸੀ, ਉਸ ਨੂੰ ਉਹ ਵੈਦ ਸਦਦਾ ਹੈ। ਇਸ ਤੋਂ ਇਹ ਅਨੁਮਾਨ ਲਾਇਆ ਜਾਂਦਾ ਹੈ ਕਿ ਸਾਡੇ ਦੇਸ ਵਿਚ ਪ੍ਰਚਲਿਤ ਵਰਣ-ਪਰਬੰਧ, ਅਰਥਾਤ ਬ੍ਰਾਹਮਣ-ਕਸ਼ਤਰੀ-ਵੈਸ਼-ਸ਼ੂਦਰ ਦੀ ਵੰਡ ਇਸ ਸੂਕ੍ਤ ਤੋਂ ਬਾਅਦ ਦੀ ਹੈ।

੧. **ਬ੍ਰਹਮਾ** — ਯੱਗ ਦਾ ਮੁਖ ਪੁਰੋਹਿਤ।

੨. ਪੰਗਤੀ ਹੈ — ਸ਼ੇਪੋ ਰੋਮਣ੍ਵੰਤੋ ਭੇਦੌ।

## ੧੩. ਯਮ-ਯਮੀ

ਯਮ ਪਹਿਲਾ ਮਨੁੱਖ ਸੀ, ਜੋ ਇਸ ਲੋਕ ਤੋਂ ਪਰ-ਲੋਕ ਪੁਜਿਆ। ਯਮੀ ਉਹਦੀ ਭੈਣ ਕਹੀ ਜਾਂਦੀ ਹੈ। ਇਹ ਸੂਕ੍ਤ ਵਾਰਤਾਲਾਪ ਦੇ ਰੂਪ ਵਿਚ ਹੈ, ਜਿਥੇ ਯਮ ਅਤੇ ਯਮੀ ਆਪਸ ਵਿਚ ਸਵਾਲ-ਜਵਾਬ ਕਰਦੇ ਹਨ । ਯਮੀ ਨੂੰ ਚਿੰਤਾ ਹੈ ਕਿ ਜੇ ਉਸ ਦਾ ਤੇ ਯਮ ਦਾ ਇਸਤ੍ਰੀ-ਪੁਰਸ਼ ਵਜੋਂ ਮੇਲ ਨਾ ਹੋਇਆ, ਤਾਂ ਉਨ੍ਹਾਂ ਦਾ ਵੰਸ ਮੁਕ ਜਾਵੇਗਾ । ਇਸ ਭਵਿਖ ਦਾ ਖ਼ਿਆਲ ਕਰ ਉਹ ਯਮ ਨੂੰ ਭੋਗ ਲਈ ਸੱਦਾ ਦੇਂਦੀ ਹੈ। ਪਰ ਯਮ ਦਾ ਇਹ ਵਿਚਾਰ ਨਹੀਂ, ਕਿਉਂਕਿ ਭੈਣਾਂ-ਭਰਾਵਾਂ ਦਾ ਆਪਸ ਵਿਚ ਭੋਗ ਪਾਪ ਹੁੰਦਾ ਹੈ ਤੇ ਦੇਵਤੇ ਅਜਿਹੇ ਪਾਪਾਂ ਦੀ ਸਜ਼ਾ ਦੇਂਦੇ ਹਨ। ਯਮੀ ਕਹਿੰਦੀ ਹੈ ਕਿ ਇਕੋ ਮਾਂ ਦੀ ਕੁਖ ਵਿਚ ਇਸਤ੍ਰੀ-ਪੁਰਸ਼ ਤੋਂ ਜਨਮ ਲੈਣ ਦਾ ਭਾਵ ਹੀ ਪਿੱਛੋਂ ਪਤੀ-

ਪਤਨੀ ਵਜੋਂ ਰਹਿਣਾ ਹੈ । ਪਰ ਯਮ ਇਸ ਦਲੀਲ ਨੂੰ ਨਹੀਂ ਮੰਨਦਾ । ਕਾਮ ਦੀ ਮਾਰੀ ਯਮੀ ਨੂੰ ਉਹ ਸਲਾਹ ਦੇਂਦਾ ਹੈ ਕਿ ਉਹ ਕੋਈ ਹੋਰ ਪੁਰਖ ਲਭ ਲਵੇ । ਕਿਸੇ ਹੋਰ ਨੂੰ ਪ੍ਰੇਮੀ ਵਜੋਂ ਮਿਥ ਕੇ ਉਸ ਨੂੰ ਗਲਵਕੜੀ ਪਾਵੇ । ਯਮੀ ਸ਼ਿਕਾਇਤ ਕਰਦੀ ਹੈ ਕਿ ਉਹ, ਉਹਦਾ ਅੰਗ-ਸਾਕ, ਹੁਣ ਕਿਸੇ ਹੋਰ ਬਗਾਨੀ ਨੂੰ ਗਲਵਕੜੀ ਪਾਵੇਗਾ । ਪਰ ਯਮ ਆਪਣੀ ਰਾਇ ਤੇ ਅਟੱਲ ਹੈ । ਉਹ ਕਹਿੰਦਾ ਹੈ ਕਿ ਅਜਿਹੇ ਜੁਗ ਆਉਣਗੇ, ਜਦੋਂ ਸੱਕੇ ਭੈਣ-ਭਰਾ ਅਜਿਹੇ ਮਾੜੇ ਕੰਮ ਕਰਨਗੇ, ਪਰ ਹਾਲੀ ਉਹ ਸਮਾਂ ਨਹੀਂ ਆਇਆ ।

ਸੰਸਾਰ ਦੀ ਹਰ ਪੁਰਾਣੀ ਸਭਿਅਤਾ ਅਨੁਸਾਰ ਮਨੁੱਖਾਂ ਦਾ ਜਨਮ ਇਕ ਆਦਮ ਜੋੜੇ ਤੋਂ ਹੋਇਆ, ਜੋ ਆਪਸ ਵਿਚ ਭੈਣ-ਭਰਾ ਦੇ ਰਿਸ਼ਤੇ ਵਿਚ ਗਿਣੇ ਜਾ ਸਕਦੇ ਸਨ । ਵਰਜਿਤ ਭੋਗ ਦੀ ਇਸ ਘਟਨਾ ਬਾਰੇ ਹਰ ਸਭਿਅਤਾ ਵਿਚ ਵਿਚਾਰ ਹੋਇਆ ਹੈ । ਇਸ ਸੂਕ੍ਤ ਨੂੰ ਠੀਕ ਤਰ੍ਹਾਂ ਸਮਝਣ ਲਈ ਇਸ ਨੂੰ, ਰਿਸ਼ੀ ਦੇ ਉਸੇ ਸਮੱਸਿਆ ਬਾਰੇ, ਇਕ ਜਤਨ ਵਜੋਂ ਤੱਕਣਾ ਚਾਹੀਦਾ ਹੈ । ਇਹ ਠੀਕ ਹੈ ਕਿ ਏਥੇ ਕੋਈ ਸਪੱਸ਼ਟ ਜਵਾਬ ਨਹੀਂ ਦਿੱਤਾ ਗਿਆ, ਪਰ ਇਹ ਕੋਈ ਅਨੋਖੀ ਗੱਲ ਨਹੀਂ । ਰਿਗ੍ਵੇਦ ਵਿਚ ਹੋਰ ਵੀ ਕਈ ਥਾਂ ਰਿਸ਼ੀ ਕੁਝ ਸਵਾਲਾਂ ਦਾ ਪੱਕਾ ਜਵਾਬ ਨਹੀਂ ਦੇਂਦਾ, ਜਿਵੇਂ **ਨਾਸਦੀਯ-ਸੂਕ੍ਤ** (X — 129) ਦੇ ਅਖ਼ੀਰਲੇ ਮੰਤ੍ਰ ਵਿਚ ।

੧. ਭਵਿਖ ਬਾਰੇ ਸੋਚਦੇ ਸਿਆਣੇ ਮਨੁੱਖ ਨੂੰ ਚਾਹੀਦਾ ਹੈ ਕਿ ਉਹ ਪੱਤਰ ਨੂੰ ਜਨਮ ਦੇਵੇ, ਤਾਂ ਜੋ ਉਸ ਦਾ ਵੰਸ਼ ਚਲਦਾ ਰਹੇ ।

੨. ਮਨੁੱਖ ਦੀ ਘਰ ਵਾਲੀ ਕਿਸੇ ਦੂਜੇ ਕਬੀਲੇ ਦੀ ਹੁੰਦੀ ਹੈ, ਵਖ ਚਿੰਨ੍ਹਾਂ ਵਾਲੀ । ਮਨੁੱਖ ਨੂੰ ਇਹ ਨਹੀਂ ਸੋਭਦਾ ਕਿ ਉਹ ਆਪਣੇ ਹੀ ਵੰਸ ਦੀ ਇਸਤ੍ਰੀ ਨੂੰ ਪਤਨੀ ਬਣਾ ਲਵੇ ।

੩. **ਮਹਾਂ-ਅਸੁਰ** — ਭਾਵ ਵੱਡੇ ਦੇਵਤਾ ਤੋਂ ਹੈ । ਇਸ ਵੇਦ ਦੇ ਇਸ ਪੁਰਾਣੇ ਭਾਗ ਵਿਚ ਅਸੁਰ ਤੋਂ ਭਾਵ 'ਸੁਰ' ਜਾਂ, ਦੇਵਤਾ ਤੋਂ ਹੈ । 'ਮਹਾ-ਅਸੁਰ ਦੇ ਵੀਰ-ਪੁਤ੍ਰਾਂ' ਤੋਂ ਭਾਵ ਮਿਤ੍ਰ ਅਤੇ ਵਰੁਣ ਦੇਵਤਾ ਤੋਂ ਹੈ, ਜੋ ਸਦਾ ਲੋਕਾਂ ਦੇ ਸਦਾਚਾਰ ਦਾ ਧਿਆਨ ਰਖਦੇ ਪਹਿਰਾ ਦੇਂਦੇ ਹਨ ਅਤੇ ਜੋ ਕੋਈ ਸਦਾਚਾਰ ਦੇ ਨੇਮ ਤੋੜੇ, ਉਸ ਨੂੰ ਦੰਡ ਦੇਂਦੇ ਹਨ ।

੪. ਯਮੀ ਇਕ ਵਾਰੀ ਫੇਰ ਵੰਸ ਦੇ ਚਲਦੇ ਰਹਿਣ ਦੀ ਦਲੀਲ ਦੇਂਦੀ ਹੈ ।

੫. ਏਥੇ ਯਮ ਯਮੀ ਦਾ ਧਿਆਨ ਆਪਣੇ ਉਚੇ ਵੰਸ ਵਲ ਖਿੱਚਦਾ ਹੈ ।

੬. ਯਮੀ ਕਹਿੰਦੀ ਹੈ ਕਿ ਸਾਡਾ ਇਕੋ ਮਾਂ ਦੀ ਕੁੱਖ ਵਿਚ ਰਹਿਣਾ ਹੀ ਸਾਡੇ ਪਤੀ-ਪਤਨੀ ਬਣਨ ਲਈ ਸਭ ਤੋਂ ਵਡੀ ਦਲੀਲ ਹੈ ।

੭. ਪਰ ਇਹ ਗੱਲ ਯਮ ਨੂੰ ਪਰਵਾਨ ਨਹੀਂ । ਉਹ ਪੁਛਦਾ ਹੈ ਕਿ ਇਕੋ ਮਾਂ ਦੀ ਕੁੱਖ ਵਿਚ ਕਿਸ ਦੇਵਤਾ ਨੇ ਸਾਨੂੰ ਪਤੀ ਪਤਨੀ ਵਜੋਂ ਤੱਕਿਆ ?

੮. ਇਸ ਮੰਤ੍ਰ ਦੀ ਦੂਜੀ ਅਤੇ ਚੌਥੀ ਪੰਗਤੀ ਹੇਠ ਲਿਖੇ ਅਨੁਸਾਰ ਹੈ :

੨. ਸਮਾਨੇ ਯੋਨੌ ਸਹਸ਼ੇੱਯਾਯ ।

੪. ਵਿ ਚਿਦ੍ ਵ੍ਰਿਹੇਵ ਰਥ੍ਯੇਵ ਚਕ੍ਰਾ ।

੯. ਯਮੀ ਕੋਲ ਉਸ ਦੀਆਂ ਦਲੀਲਾਂ ਦਾ ਕੋਈ ਜਵਾਬ ਨਹੀਂ ਰਿਹਾ । ਹੁਣ ਉਹ ਮੰਨਦੀ ਹੈ ਕਿ ਇਸ ਕੰਮ ਵਿਚ ਪਾਪ ਹੈ । ਪਰ ਕਾਮ-ਪ੍ਰੇਰੀ ਉਹ ਸਾਰਾ ਪਾਪ ਆਪਣੇ ਉੱਤੇ ਲੈਣ ਨੂੰ ਤਿਆਰ ਹੈ ਤੇ ਸੋਚਦੀ ਹੈ ਕਿ ਉਸ ਘੜੀ ਲਈ ਉਹ ਸਭ-ਕੁਝ-ਤੱਕਦੇ ਸੂਰਜ ਦੀ ਅੱਖ ਨੂੰ ਵੀ ਧੋਖਾ ਦੇ ਲਵੇਗੀ ।

## ੧੪. ਜੁਆਰੀ

ਇਸ ਸੂਕ੍ਤ ਵਿਚ ਇਕ ਜੁਆਰੀ, ਜਿਸ ਨੇ ਜੂਏ ਵਿਚ ਸਭ ਕੁਝ ਹਾਰ ਦਿੱਤਾ ਹੈ, ਆਪਣੇ ਕੀਤੇ 'ਤੇ ਪਛਤਾ ਰਿਹਾ ਹੈ । ਉਸ ਨੂੰ ਸਾਰੇ ਸਮਝਾਉਂਦੇ ਰਹੇ, ਉਸ ਨੂੰ ਦਸਦੇ ਰਹੇ ਕਿ ਜੂਆ ਹਰ ਪ੍ਰਕਾਰ ਦੀ ਬਰਬਾਦੀ ਦਾ ਕਾਰਨ ਹੈ, ਫੇਰ ਵੀ ਉਹ ਆਪਣੇ ਆਪ ਨੂੰ ਇਸ ਤੋਂ ਰੋਕ ਨਾ ਸਕਿਆ । ਇਹ ਠੀਕ ਹੈ ਕਿ ਵਡਿਆਂ-ਬਜ਼ੁਰਗਾਂ ਤੇ ਘਰ-ਵਾਲਿਆਂ ਦੀ ਸਲਾਹ ਮੰਨ ਕੇ ਉਹ ਕੁਝ ਚਿਰ ਜੂਆ ਖੇਡਣ ਨਾ ਗਿਆ । ਪਰ ਜਦੋਂ ਉਹ ਆਪਣੇ ਸਾਥੀਆਂ ਨੂੰ ਜੂਏ ਲਈ ਜਾਂਦਿਆਂ ਵੇਖਦਾ, ਉਦੋਂ ਉਹਨੂੰ ਕਲਪਨਾ ਵਿਚ ਸੁੱਟੇ ਜਾਂਦੇ ਪਾਸਿਆਂ ਦੀ ਅਵਾਜ਼ ਸੁਣਾਈ ਦੇਂਦੀ । ਇਹ ਆਵਾਜ਼ ਉਸ ਨੂੰ ਬੇ-ਕਾਬੂ ਕਰ ਦੇਂਦੀ ਅਤੇ ਉਹ ਸਭ ਕੁਝ ਭੁੱਲ ਘਰੋਂ ਨਠ ਤੁਰਦਾ ।

ਪਰ ਇਹ ਪਾਸੇ ਕਿਸੇ ਦੇ ਮਿੱਤਰ ਨਹੀਂ । ਇਸੇ ਲਈ ਉਹ ਰੁਪਿਆ ਪੈਸਾ, ਘਰ-ਬਾਰ ਤੇ ਸ਼ਾਇਦ, ਤੀਵੀਂ ਵੀ ਜੂਏ ਵਿਚ ਹਾਰ ਗਿਆ । ਉਸ ਦੇ ਦੁਖ ਏਥੇ ਹੀ ਨਹੀਂ ਮੁਕਦੇ ਕਿਉਂਕਿ ਜੂਏ ਵਿਚ ਹਾਰਿਆ ਰੁਪਿਆ ਹਾਲੀ ਉਸ ਦੇਣਾ ਹੈ । ਏਦਾਂ ਘਰੋਂ-ਬੇਘਰ ਹੋਇਆ ਉਹ ਲੁਕਦਾ ਫਿਰਦਾ ਹੈ, ਰਾਤ ਨੂੰ ਵੀ ਉਹ ਘਰ ਨਹੀਂ ਜਾ ਸਕਦਾ ਕਿਉਂਕਿ ਜੂਏ ਵਿਚ ਸਭ ਕੁਝ ਹਾਰ ਜਾਣ ਕਰਕੇ ਹੁਣ ਤਾਂ ਉਸ ਦੀ ਪਤਨੀ ਵੀ ਦੂਸਰਿਆਂ ਦੇ ਵੱਸਗਤ ਹੈ । ਜੁਆਰੀ ਦਸਦਾ ਹੈ ਕਿ ਇਹ ਉਹ ਤੀਵੀਂ ਹੈ, ਜਿਹੜੀ ਉਹਦੇ ਨਾਲ ਕਦੀ ਵੀ ਨਹੀਂ ਸੀ ਲੜੀ, ਉਹਦਾ ਬੜਾ ਧਿਆਨ ਰਖਦੀ ਸੀ, ਸਗੋਂ ਉਹਦੇ ਯਾਰਾਂ-ਦੋਸਤਾਂ ਦਾ ਵੀ ਬੜਾ ਸਤਿਕਾਰ ਕਰਦੀ ਸੀ । ਸੂਕ੍ਤ ਦੇ ਅੰਤ ਵਿਚ ਪਾਸਿਆਂ ਨੂੰ ਪ੍ਰਾਰਥਨਾ ਕੀਤੀ ਗਈ ਹੈ ਕਿ ਉਹ ਇਸ ਜੁਆਰੀ ਨੂੰ ਆਪਣੇ ਵਸ ਤੋਂ ਮੁਕਤ ਕਰਨ ।

ਜੂਏ ਲਈ ਪਾਸੇ ਬਹੇੜਿਆਂ ਤੋਂ ਬਣਾਏ ਜਾਂਦੇ ਸਨ ਅਤੇ ਜ਼ਮੀਨ ਵਿਚ ਖੁੱਤੀ ਬਣਾ ਕੇ ਜੂਆ ਖੇਡਿਆ ਜਾਂਦਾ ਸੀ । ਹਾਰ-ਜਿੱਤ ਦਾ ਫ਼ੈਸਲਾ ਜੁਸਤ ਤੇ ਤਾਕ ਤੋਂ ਕੀਤਾ ਜਾਂਦਾ ਸੀ, ਜਿਨ੍ਹਾਂ ਲਈ **ਕ੍ਰਿਤ** ਤੇ **ਕਲਿ** ਸ਼ਬਦ ਵਰਤੇ ਗਏ ਹਨ । ਘੋੜਿਆਂ ਦੀ ਦੌੜ, ਰੱਥਾਂ ਦੀ ਦੌੜ ਆਦਿ ਖੇਡਾਂ ਦੇ ਨਾਲ ਵੀ ਜੂਏ ਦਾ ਕਾਫ਼ੀ ਪਰਚਾਰ ਇਹਨਾਂ ਲੋਕਾਂ ਵਿਚ ਸੀ — ਇਹ ਅਨੁਮਾਨ ਹੈ ।

੧. ਜ਼ਮੀਨ ਵਿਚ ਖੁੱਤੀ ਬਣਾ ਕੇ ਬਹੇੜਿਆਂ ਦੇ ਪਾਸੇ ਉਸ ਵਿਚ ਸੁੱਟੇ ਜਾਂਦੇ ਸਨ ।

੨. **ਮੂਜਵੰਤ** — ਉਹ ਪਰਬਤ ਜਿਸ ਤੇ ਉਗਿਆ ਸੋਮ ਦਾ ਪੌਦਾ ਸਭ ਤੋਂ ਚੰਗਾ ਗਿਣਿਆ ਜਾਂਦਾ ਸੀ ।

੩. ਜੁਆਰੀ ਪਛਤਾ ਰਿਹਾ ਹੈ ਕਿ ਜੂਏ ਖ਼ਾਤਰ ਉਸ ਅਪਣਾ ਏਨਾ ਸੁਹਣਾ ਘਰ-ਬਾਰ ਉਜਾੜ ਲਿਆ।
੪. ਉਸ ਨੇ ਸ਼ਾਇਦ ਆਪਣੀ ਤੀਵੀਂ ਦਾਅ ਉੱਤੇ ਲਾ ਕੇ ਹਾਰ ਦਿੱਤੀ ਹੈ।
੫. ਉਸ ਨੂੰ ਲਹਿਣੇਦਾਰਾਂ ਨੇ ਕੈਦ ਕੀਤਾ ਹੈ, ਪਰ ਉਸ ਦੇ ਸੱਕੇ ਵੀ ਹੁਣ ਉਸ ਦਾ ਕਰਜ਼ਾ ਤਾਰ ਕੇ ਉਸ ਨੂੰ ਛੁਡਾਉਣਾ ਨਹੀਂ ਚਾਹੁੰਦੇ।
੬. ਇਹ ਨਹੀਂ ਕਿ ਉਸ ਜੂਆ ਛੱਡਣ ਦੀ ਕੋਸ਼ਿਸ਼ ਨਹੀਂ ਕੀਤੀ। ਕਈ ਵਾਰ ਉਸ ਨੇ ਯਾਰਾਂ ਨੂੰ ਨਾਂਹ ਕੀਤੀ ਅਤੇ ਉਹ ਚਲੇ ਗਏ। ਪਰ ਪਾਸਿਆਂ ਦੇ ਸੁੱਟੇ ਜਾਣ ਦੀ ਆਵਾਜ਼ ਉਸ ਨੂੰ ਪਾਗ਼ਲ ਕਰ ਦੇਂਦੀ ਅਤੇ ਉਹ ਜੂਏ ਲਈ ਨਸ ਤੁਰਦਾ।
੭. ਇਹ ਪਾਸੇ ਹਰਾਉਂਦੇ ਹਨ, ਸੋ ਦੁਖ ਦੇਂਦੇ ਹਨ।
੮. ਜਿਵੇਂ ਬੱਚਾ ਕੋਈ ਚੀਜ਼ ਦੇ ਕੇ ਉਸੇ ਘੜੀ ਫੇਰ ਵਾਪਸ ਮੰਗ ਲੈਂਦਾ ਹੈ।
੯. ਭਾਵ ਪ੩ ਜਾਂ ੧੫੦ ਤੋਂ ਹੈ।
੧੦. **ਦੈਵੀ ਅੰਗਿਆਰੇ** — ਆਮ ਅੰਗਿਆਰਿਆਂ ਵਾਂਗ ਇਹ ਮਘਦੇ ਤਾਂ ਨਹੀਂ, ਪਰ ਉਂਞ ਜੁਆਰੀ ਨੂੰ ਫੂਕ ਦੇਂਦੇ ਹਨ।
੧੧. ਜੂਏ ਵਿਚ ਹਾਰਿਆ ਜੁਆਰੀ ਰਾਤ ਪੈਣ 'ਤੇ ਘਰ ਪਰਤਨ ਦਾ ਹੀਆ ਨਹੀਂ ਕਰਦਾ।
੧੨. ਪਾਸੇ ਜਿਵੇਂ ਘੋੜੇ ਹੋਣ, ਜਿਨ੍ਹਾਂ ਨੂੰ ਜੋਅ ਕੇ ਉਹ ਧਨ ਕਮਾਉਣ ਗਿਆ ਸੀ। ਤਿਕਾਲਾਂ ਵੇਲੇ ਥਕਿਆ-ਹਾਰਿਆ ਉਹ ਘਰ ਕਿਵੇਂ ਪਰਤੇ? ਉਹ ਰਾਹ ਵਿਚ ਬਲਦੀ ਅੱਗ ਕੋਲ ਬਹਿ ਰਹਿੰਦਾ ਹੈ, ਤਾਕਿ ਪਾਲੇ ਨਾਲ ਰਾਤੀਂ ਆਕੜ ਹੀ ਨਾ ਜਾਵੇ।
੧੩. ਭਾਵ ਪਾਸਿਆਂ ਦੇ ਪ੍ਰਮੁਖ ਤੋਂ ਹੈ, ਜਿਵੇਂ ਪਾਸੇ ਕੋਈ ਸੈਨਾ ਹਨ। ਜੁਆਰੀ ਨੂੰ ਯਕੀਨ ਹੈ ਕਿ ਇਨ੍ਹਾਂ ਉਸ ਉੱਤੇ ਕੋਈ ਜਾਦੂ ਕੀਤਾ ਹੈ, ਨਹੀਂ ਤਾਂ ਏਨੀ ਬਰਬਾਦੀ ਪਿੱਛੋਂ ਵੀ ਉਸ ਨੂੰ ਇਨ੍ਹਾਂ ਦਾ ਮੋਹ ਕਿਵੇਂ ਹੋ ਸਕਦਾ ਹੈ। ਬੇਬਸ ਜਿਹਾ ਹੋ ਕੇ ਜੁਆਰੀ ਉਨ੍ਹਾਂ ਨੂੰ ਬੇਨਤੀ ਕਰਦਾ ਹੈ ਕਿ ਉਹ ਉਸ ਉੱਤੋਂ ਆਪਣਾ ਜਾਦੂ ਲਾਹ ਲੈਣ।

## ੧੫. ਉਰਵਸ਼ੀ-ਪੁਰੂਰਵਾ

ਮਹਾਂ-ਕਵੀ ਕਾਲੀਦਾਸ ਨੇ ਆਪਣੇ ਨਾਟਕ **ਵਿਕ੍ਰਮੋਰਵੀਸ਼ਯਮ੍** ਵਿਚ ਜਿਸ ਪ੍ਰੇਮ-ਕਥਾ ਨੂੰ ਅਮਰ ਕੀਤਾ ਹੈ, ਉਨ੍ਹਾਂ ਤੋਂ ਪਹਿਲਾਂ ਉਹ ਕਈ ਥਾਈਂ ਵਰਣੀ ਗਈ ਹੈ, ਜਿਵੇਂ **ਸ਼ਤਪਥ-ਬ੍ਰਾਹਮਣ** ਅਤੇ **ਮਹਾਭਾਰਤ** ਵਿਚ। ਪਰ ਉਸ ਦਾ ਸਭ ਤੋਂ ਪਹਿਲਾਂ ਜ਼ਿਕਰ ਇਸ ਸੂਕ੍ਤ ਵਿਚ ਹੈ, ਜੋ ਰਿਗ੍ਵੇਦ ਦੇ ਦਸਵੇਂ ਮੰਡਲ ਵਿੱਚੋਂ ਲਿਆ ਗਿਆ ਹੈ। ਕਿਹਾ ਜਾਂਦਾ ਹੈ ਕਿ ਇਕ ਵੇਰ 'ਰਾਖ਼ਸ਼' ਉਰਵਸ਼ੀ ਨੂੰ ਉਧਾਲ ਕੇ ਲੈ ਚਲੇ ਸਨ, ਪਰ ਪੁਰੂਰਵਾ ਨੇ ਉਸ ਨੂੰ ਛੁਡਾ ਲਿਆ। ਦੋਹਾਂ ਦਾ ਆਪਸ ਵਿਚ ਪਿਆਰ

ਹੋ ਗਿਆ ਤੇ ਉਰਵਸ਼ੀ ਨੇ ਮਾਤ-ਲੋਕ ਵਿਚ ਉਸ ਨਾਲ ਰਹਿਣਾ ਪਰਵਾਨ ਕਰ ਲਿਆ, ਪਰ ਸ਼ਰਤ ਇਹ ਕੀਤੀ ਕਿ ਪੁਰੂਰਵਾ ਉਸ ਨੂੰ ਕਦੀ ਵੀ ਨੰਗਾ ਨਾ ਦਿੱਸੇ। ਥੋੜਾ ਚਿਰ ਪਿੱਛੋਂ ਉਰਵਸ਼ੀ ਬਿਨਾਂ ਦੇਵਤੇ ਓਦਰ ਗਏ ਅਤੇ ਉਨ੍ਹਾਂ ਇਕ ਚਾਲ ਚਲੀ, ਜਿਸ ਨਾਲ ਪੁਰੂਰਵਾ ਨੇ ਉਹ ਸ਼ਰਤ ਤੋੜ ਦਿੱਤੀ। ਕੌਲ ਦੀ ਬਝੀ ਉਰਵਸ਼ੀ ਮੁੜ ਸੁਰਗਾਂ ਨੂੰ ਉਡ ਗਈ।

ਇਸ ਸੂਕ੍ਤ ਵਿਚ ਕਹਾਣੀ ਉਦੋਂ ਸ਼ੁਰੂ ਹੁੰਦੀ ਹੈ, ਜਦੋਂ ਬਿਰਹੋਂ ਦਾ ਮਾਰਿਆ ਪੁਰੂਰਵਾ ਉਰਵਸ਼ੀ ਨੂੰ ਲਭਦਾ ਜੰਗਲਾਂ ਵਿਚ ਭਟਕਦਾ ਫਿਰ ਰਿਹਾ ਸੀ। ਚਾਣਚੱਕ ਉਹਨੂੰ ਕੁਝ ਹੰਸ ਦਿਸਦੇ ਹਨ, ਜੋ ਅਸਲ ਵਿਚ ਅਪਸਰਾਵਾਂ ਹਨ। ਇਹਨਾਂ ਵਿਚੋਂ ਉਹ ਆਪਣੀ ਪ੍ਰੀਤਮਾ ਨੂੰ ਪਛਾਣ ਲੈਂਦਾ ਹੈ। ਸੂਕ੍ਤ ਇਨ੍ਹਾਂ ਦੋਹਾਂ ਦੇ ਸੰਵਾਦ ਰੂਪ ਸ਼ੁਰੂ ਹੁੰਦਾ ਹੈ। ਪੁਰੂਰਵਾ ਉਸ ਨੂੰ ਮੁੜ ਧਰਤੀ 'ਤੇ ਆਉਣ ਲਈ ਬੁਲਾਉਂਦਾ ਹੈ, ਪਰ ਉਹ ਨਾਂਹ ਕਰ ਦੇਂਦੀ ਹੈ, ਕਿਉਂ ਜੁ ਉਹ ਦੇਵਤਿਆਂ ਦੀ ਦਾਸੀ ਹੈ, ਉਨ੍ਹਾਂ ਦੇ ਹੁਕਮ ਦੀ ਬੱਝੀ। ਇਹ ਠੀਕ ਹੈ ਕਿ ਪੁਰੂਰਵਾ ਦੇ ਘਰ ਉਹਨੂੰ ਬੜਾ ਸੁਖ ਸੀ ਤੇ ਉਸ ਨੇ ਸਾਰਾ ਸਮਾਂ ਬੜੇ ਆਰਾਮ ਵਿਚ ਕੱਟਿਆ। ਪਰ ਜਿਸ ਦਿਨ ਪੁਰੂਰਵਾ ਉਸ ਨੂੰ ਨੰਗੇ ਸਰੀਰ ਦਿੱਸਿਆ, ਉਸ ਦਿਨ ਤੋਂ ਉਹਦਾ ਵਾਪਸ ਸੁਰਗ-ਲੋਕ ਮੁੜ ਜਾਣਾ ਲਾਜ਼ਮੀ ਹੋ ਗਿਆ, ਉਵੇਂ ਹੀ ਜਿਵੇਂ ਸੂਰਜ ਦਾ ਰੋਜ਼ ਉਦੇ ਹੋਣਾ ਹੁੰਦਾ ਹੈ। ਪੁਰੂਰਵਾ ਇਸ ਨੂੰ ਦੇਵਤਿਆਂ ਦੀ ਸਾਜ਼ਿਸ਼ ਦਸਦਾ ਹੈ, ਪਰ ਉਰਵਸ਼ੀ ਮਜਬੂਰ ਹੈ। ਹਾਂ, ਪੁਰੂਰਵਾ ਤੋਂ ਉਸ ਦਾ ਜਿਹੜਾ ਪੁੱਤਰ ਜਨਮਿਆ ਹੈ, ਉਹ ਰਾਜ਼ੀ ਖ਼ੁਸ਼ੀ ਹੈ ਅਤੇ ਜਲਦੀ ਹੀ ਉਹ ਪਿਉ ਕੋਲ ਆ ਜਾਵੇਗਾ — ਏਨੀ ਕੁ ਖ਼ੁਸ਼ੀ ਉਹ ਪੁਰੂਰਵਾ ਨੂੰ ਜ਼ਰੂਰ ਦੇ ਜਾਂਦੀ ਹੈ। ਪਰ ਇਸ ਨਾਲ ਪ੍ਰੇਮੀ ਨੂੰ ਤਸੱਲੀ ਨਹੀਂ ਹੁੰਦੀ। ਉਹ ਆਤਮਘਾਤ ਦੀ ਗੱਲ ਕਰਦਾ ਹੈ, ਜਿਸ ਤੋਂ ਉਰਵਸ਼ੀ ਉਹਨੂੰ ਰੋਕ ਦੇਂਦੀ ਹੈ। ਅਖ਼ੀਰਲੇ ਮੰਤ੍ਰ ਵਿਚ ਅਕਾਸ਼ਵਾਣੀ ਹੋਈ ਜਾਪਦੀ ਹੈ, ਜਿਸ ਅਨੁਸਾਰ ਇਹ ਦੋਵੇਂ ਪ੍ਰੇਮੀ ਇਕ ਦਿਨ ਫੇਰ ਮਿਲਣਗੇ।

੧. ਪੁਰੂਰਵਾ ਦੇਵਤਿਆਂ ਦੇ ਉਸ ਕੰਮ ਦੀ ਨਿੰਦਿਆ ਕਰ ਰਿਹਾ ਹੈ, ਜਦ ਉਨ੍ਹਾਂ ਭੇਡਾਂ ਦੇ ਮਿਮਿਆਉਣ ਦੀ ਨਕਲ ਕਰ ਪੁਰੂਰਵਾ ਨੂੰ ਬਿਸਤਰੇ ਵਿਚੋਂ ਨੰਗਾ ਨਿਕਲਣ 'ਤੇ ਮਜਬੂਰ ਕੀਤਾ। ਪੁਰੂਰਵਾ ਨੂੰ ਖ਼ਿਆਲ ਆਇਆ ਕਿ ਉਸ ਦੀਆਂ ਭੇਡਾਂ ਦੀ ਅਵਾਜ਼ ਹੈ। ਉਹ ਨੰਗਾ ਹੀ ਨਸ ਉਠਿਆ। ਉਸ ਵੇਲੇ ਬਿਜਲੀ ਚਮਕਾ ਕੇ ਦੇਵਤਿਆਂ ਨੇ ਉਰਵਸ਼ੀ ਦਾ ਕੌਲ ਤੁੜਾ ਦਿਤਾ।
੨. ਪੰਗਤੀ ਦਾ ਪਹਿਲਾ ਹਿਸਾ : ਦਿਵਾ ਨਕ੍ਤੰ ਸ਼੍ਨਥਿਤਾ ਵੈਤਸੇਨ।
੩. ਪੰਗਤੀ ਦਾ ਅਖ਼ੀਰਲਾ ਹਿੱਸਾ : ਤ੍ਰਿ ਸ੍ਮ ਮਾਨ੍ਹ: ਸ਼੍ਨਥਯੋ ਵੈਤਸੇਨ।
੪. ਹੋਰ ਅਪ੍ਸਰਾਵਾਂ ਦੇ ਨਾਂ, ਜੋ ਉਰਵਸ਼ੀ ਦੇ ਰਾਖ਼ਸ਼ਾਂ ਦੁਆਰਾ ਚੱਕੇ ਜਾਣ ਵੇਲੇ ਨਸ ਗਈਆਂ ਸਨ ?
੫. ਇਥੇ ਉਰਵਸ਼ੀ ਪੁਰੂਰਵਾ ਤੋਂ ਜੰਮੇ ਆਪਣੇ ਪੁੱਤਰ ਦਾ ਜ਼ਿਕਰ ਕਰ ਰਹੀ ਹੈ।
੬. **ਦਸ੍ਯੁ**—ਆਰੀਆ ਕਬੀਲਿਆਂ ਦੇ ਵਿਰੋਧੀ ਕਿਸੇ ਕਬੀਲੇ ਦਾ ਨਾਮ, ਜੋ ਪਿੱਛੋਂ

"ਰਾਖ਼ਸ਼" ਅਤੇ ਹੋਰ ਪਿੱਛੋਂ "ਡਾਕੂ" ਦਾ ਸਮਾਨਾਰਥੀ ਬਣ ਗਿਆ ।

੭. ਏਥੇ ਪੁਰੂਰਵਾ ਸ਼ਿਕਾਇਤ ਕਰ ਰਿਹਾ ਹੈ ਕਿ ਹੁਣ ਵੀ ਤੇਰੇ ਸਿਵਾਏ ਬਾਕੀ ਸਭੇ ਅਪ੍ਸਰਾਵਾਂ ਕਿਉਂ ਨਸ ਗਈਆਂ ?

੮. ਉਰਵਸ਼ੀ ਦਸਦੀ ਹੈ ਕਿ ਇਨ੍ਹਾਂ ਨੂੰ ਜਿਹੜਾ ਫੜ ਲਵੇ, ਉਸ ਨਾਲ ਇਹ ਜ਼ਰੂਰ ਰਹਿੰਦੀਆਂ ਹਨ, ਪਰ ਜ਼ਰੂਰੀ ਇਹ ਹੈ ਕਿ ਉਨ੍ਹਾਂ ਨੂੰ ਫੜਿਆ ਜਾਵੇ ।

੯. ਪੁਰੂਰਵਾ ਨੂੰ ਉਰਵਸ਼ੀ ਨਾਲ ਆਪਣੀ ਪਹਿਲੀ ਮੁਲਾਕਾਤ ਯਾਦ ਆਈ ਹੈ । ਫੇਰ ਉਹ ਉਸ ਨੂੰ ਆਪਣੇ ਪੁੱਤਰ ਦੀ ਉਮਰ ਵੱਡੀ ਕਰਨ ਲਈ ਕਹਿੰਦਾ ਹੈ ।

੧੦. ਉਰਵਸ਼ੀ ਉਸ ਨੂੰ ਉਹਦਾ ਕੌਲ ਯਾਦ ਕਰਾ ਰਹੀ ਹੈ ਕਿ ਉਹ ਕਦੀ ਵੀ ਉਸ ਸਾਹਮਣੇ ਨੰਗਾ ਨਹੀਂ ਆਵੇਗਾ ਤੇ ਕਹਿੰਦੀ ਹੈ ਕਿ ਉਸ ਰਾਤੀਂ ਭੇਡਾਂ ਲਈ ਨਸ ਕੇ ਉਸ ਨੇ ਆਪ ਉਹ ਕੌਲ ਤੋੜਿਆ ।

੧੧. ਪ੍ਰਾਚੀਨ ਭਾਰਤ ਦਾ ਹਰ ਗਹਿਸਥ ਘਰ ਵਿਚ ਅੱਗ ਬਾਲੀ ਰਖਦਾ ਸੀ, ਜਿਸ ਵਿਚ, ਹਰ ਦਿਨ ਤਿੰਨ ਵਾਰੀ, ਹਵਨ ਕੀਤਾ ਜਾਂਦਾ ਸੀ । ਇਸ ਕੰਮ ਵਿਚ 'ਗ੍ਰਿਹ-ਪਤਿ' ਦੀ ਪਤਨੀ ਨਾਲ ਹੁੰਦੀ ਸੀ । ਪੁਰੂਰਵਾ ਸ਼ਿਕਾਇਤ ਕਰਦਾ ਹੈ ਕਿ ਦੇਵਤਿਆਂ ਨੇ ਉਸ ਦੀ ਘਰ ਵਾਲੀ ਖੋਹ ਕੇ ਉਸ ਨੂੰ ਹਵਨ ਕਰਨੋਂ ਰੋਕ ਦਿੱਤਾ ਹੈ ।

੧੨. ਉਰਵਸ਼ੀ ਉਸ ਨੂੰ ਧੀਰ ਬੰਨ੍ਹਾਉਂਦੀ ਹੈ ਕਿ ਉਸ ਦਾ ਪੁੱਤਰ ਜਲਦੀ ਹੀ ਪੁਰੂਰਵਾ ਕੋਲ ਪਰਤ ਆਵੇਗਾ, ਕਿਉਂਕਿ ਹੁਣ ਉਹ ਵੱਡਾ ਹੋ ਗਿਆ ਹੈ ਅਤੇ ਪਿਓ ਨੂੰ ਯਾਦ ਕਰਦਾ ਹੈ ।

੧੩. ਪੁਰੂਰਵਾ ਨੂੰ ਇਸ ਨਾਲ ਤਸੱਲੀ ਨਹੀਂ । ਉਹ ਆਤਮਘਾਤ ਦੀ ਧਮਕੀ ਦੇਂਦਾ ਹੈ ।

੧੪. ਉਰਵਸ਼ੀ ਉਸ ਨੂੰ ਇਸ ਨਿਰਣੇ ਤੋਂ ਮੋੜ ਦੇਂਦੀ ਹੈ ।

੧੫. ਸਪੱਸ਼ਟ ਹੈ ਕਿ ਉਰਵਸ਼ੀ ਨੂੰ ਮਾਤਲੋਕ ਚੰਗਾ ਨਹੀਂ ਲੱਗਾ, ਭਾਵੇਂ ਓਥੇ ਉਹ ਦਿਨ ਵਿਚ ਸਿਰਫ਼ 'ਇਕੋ ਬਿੰਦ ਘਿਓ' ਹੀ ਖਾਂਦੀ ਸੀ । ਘਿਓ ਦੀ ਵਾਸ਼ਨਾ ਹਾਲੀ ਉਸ ਨੂੰ ਭੁੱਲੀ ਨਹੀਂ ।

੧੬. **ਇਲਾ**—ਪੁਰੂਰਵਾ ਦੀ ਮਾਂ ਦਾ ਨਾਮ ।

੧੭. ਅਰਥਾਤ ਮਾਤ-ਲੋਕ ਵਿਚ ਆਪਣਾ ਜੀਵਨ ਭੋਗ ਕੇ ਜਦੋਂ ਉਹ ਸੁਰਗ-ਲੋਕ ਵਿਚ ਆਵੇਗਾ, ਉਦੋਂ ਉਹ ਦੋਵੇਂ ਮੁੜ ਮਿਲਣਗੇ ।

## ੧੬. ਦਾਨ—ਉਸਤਤਿ

ਇਸ ਸੂਕ੍ਤ ਵਿਚ ਨਾ ਕੋਈ ਕਥਾ-ਕਹਾਣੀ ਹੈ ਤੇ ਨਾ ਹੀ ਕਿਸੇ ਦੇਵੀ-ਦੇਵਤਾ ਦੀ ਬੰਦਨਾ, ਜਿਸ ਤੋਂ ਧਨ-ਦੌਲਤ ਦੀ ਆਸ ਹੋਵੇ । ਏਥੇ ਸਿਰਫ਼ ਇਹੋ ਦੱਸਿਆ ਗਿਆ ਹੈ ਕਿ ਪੈਸੇ ਵਾਲਿਆਂ ਨੂੰ ਆਪਣੇ ਗ਼ਰੀਬ ਭਰਾਵਾਂ ਦੀ ਸਹਾਇਤਾ ਕਰਨੀ ਚਾਹੀਦੀ ਹੈ

ਅਤੇ ਮਾਇਆ ਦਾ ਮਾਣ ਨਹੀਂ ਕਰਨਾ ਚਾਹੀਦਾ ਕਿਉਂਕਿ ਧਨ ਰੱਥ ਦੇ ਪਹੀਏ ਵਾਂਗ ਚਲੰਤ ਹੈ, ਕਦੀ ਇਕ ਕੋਲ ਤੇ ਕਦੇ ਦੂਜੇ ਕੋਲ ।

ਪਹਿਲੇ ਮੰਤ੍ਰ ਵਿਚ ਕਵੀ ਕਹਿੰਦਾ ਹੈ ਕਿ ਭੁੱਖ ਹੀ ਮੌਤ ਦਾ ਰਸਤਾ ਨਹੀਂ ਹੈ, ਜਿਸ ਨਾਲ ਗ਼ਰੀਬ ਮਰਦੇ ਹਨ। ਮੌਤ ਰੱਜਿਆਂ-ਪੁੱਜਿਆਂ ਨੂੰ ਵੀ ਆਉਂਦੀ ਹੈ ਕਿਉਂਕਿ ਰੱਬ ਨੇ ਮੌਤ ਦੇ ਕਈ ਤਰੀਕੇ ਬਣਾਏ ਹਨ । ਜਿਹੜਾ ਮਨੁੱਖ ਕਦੀ ਧਨਾਢ ਸੀ ਤੇ ਦੂਜਿਆਂ ਦੀ ਮਦਦ ਕਰਦਾ ਸੀ, ਜੇ ਇਕ ਦਿਨ ਗ਼ਰੀਬੀ ਦਾ ਮਾਰਾ ਉਹ ਕਿਸੇ ਅਜਿਹੇ ਦੇ ਬੂਹੇ ਆਉਂਦਾ ਹੈ, ਜੋ ਪਹਿਲਾਂ ਉਹਦਾ ਮੁਥਾਜ ਸੀ, ਤਾਂ ਅਜਿਹੇ ਮਨੁੱਖ ਦੀ ਸਹਾਇਤਾ ਜ਼ਰੂਰ ਹੀ ਕਰਨੀ ਚਾਹੀਦੀ ਹੈ । ਅਜਿਹੇ ਮਨੁੱਖ ਵਲ ਪੱਥਰ-ਚਿੱਤ ਨਹੀਂ ਹੋਣਾ ਚਾਹੀਦਾ। ਜਿਹੜਾ ਮਨੁੱਖ, ਪੈਸੇ ਹੁੰਦਿਆਂ ਸੁੰਦਿਆਂ ਵੀ ਗ਼ਰੀਬਾਂ ਦੀ ਸਹਾਇਤਾ ਨਹੀਂ ਕਰਦਾ, ਉਹਦੀ ਨਜ਼ਰ ਭਵਿਖ ਵਲ ਨਹੀਂ । ਏਥੇ 'ਲੰਮਾ ਰਾਹ' ਏਸੇ ਭਵਿਖ ਦਾ ਪ੍ਰਤੀਕ ਹੈ । ਉਸ ਲੰਮੇ ਰਾਹ ਲਈ ਉਹ ਆਪਣਾ ਕੋਈ ਮਿੱਤਰ ਨਹੀਂ ਬਣਾਉਂਦਾ। ਸਪਸ਼ਟ ਹੈ ਕਿ ਔਖੇ ਵੇਲੇ ਅਜਿਹੇ ਮਨੁੱਖ ਦੀ ਕੋਈ ਸਹਾਇਤਾ ਨਹੀਂ ਕਰੇਗਾ।

ਅਜਿਹਾ ਮਨੁੱਖ ਜੋ ਕੁਝ ਖਾਂਦਾ ਹੈ, ਉਹ ਬਿਰਥਾ ਹੈ, ਉਹ ਉਸ ਲਈ ਮੌਤ ਵਰਗਾ ਹੈ। ਉਹਦਾ ਨਾ ਕੋਈ ਸਹਾਈ ਹੁੰਦਾ ਹੈ ਅਤੇ ਨਾ ਹੀ ਮਿੱਤਰ। 'ਕਲਿਆਂ ਖਾਣ ਵਾਲਾ 'ਕੱਲਾ ਹੀ ਪਾਪ ਦਾ ਭਾਗੀ ਹੁੰਦਾ ਹੈ। ਅੰਤ ਵਿਚ ਬੁਝਾਰਤਾਂ ਵਾਂਗ ਦੋ ਮੰਤ੍ਰਾਂ ਰਾਹੀਂ ਦਾਨ ਦੀ ਪਰਸੰਸਾ ਹੈ।

ਇਹੋ ਜਿਹੇ ਉਪਦੇਸ਼ ਪਿਛੋਂ **ਪੰਚਤੰਤ੍ਰ** ਆਦਿ ਪੁਸਤਕਾਂ ਵਿਚ ਮਿਲਦੇ ਹਨ।

੧. **ਬ੍ਰਹਮਾ**—ਯੱਗ ਦਾ ਮੁਖ ਪੁਰੋਹਿਤ ਜੋ ਸਾਰੀਆਂ ਹਿਦਾਇਤਾਂ ਦੇਂਦਾ ਹੈ।

੨. ਇਹ ਮੰਤਰ ਇਕ ਬੁਝਾਰਤ ਹੈ। ਅਰਥ ਹੈ ਕਿ ਸਭ ਤੋਂ ਵਧ ਵਸਤਾਂ ਦਾ ਮਾਲਕ ਉਸੇ ਕਾਰਨ ਸਭ ਤੋਂ ਵੱਡਾ ਨਹੀਂ ਹੁੰਦਾ। 'ਇਕ-ਪੈਰਾ' ਤੋਂ ਭਾਵ ਸੂਰਜ ਦਾ ਹੈ, 'ਦੋ-ਪੈਰਾ' ਮਨੁੱਖ ਹੈ ਅਤੇ 'ਤਿੰਨ-ਪੈਰਾ' ਉਹ ਬੁੱਢਾ ਮਨੁੱਖ ਜੋ ਸੋਟੀ ਦੇ ਆਸਰੇ ਟੁਰਦਾ ਹੈ। 'ਚਹੁੰ-ਪੈਰਾ' ਕੁੱਤਾ ਹੈ, ਜੋ ਚਾਰ ਪੈਰਾਂ ਵਾਲਾ ਹੁੰਦਿਆਂ ਵੀ ਸਿਰਫ਼ ਦੋ ਪੈਰਾਂ ਵਾਲੇ ਮਨੁੱਖ ਦਾ ਦਾਸ ਹੈ।

## ੧੭. ਸੋਮ-ਸਲਾਹੁਤਾ

ਰਿਗ੍ਵੇਦ ਦੇ ਲੋਕਾਂ ਲਈ ਪ੍ਰੇਰਣਾ ਦੇਣ ਵਾਲਾ, ਅਮਰ ਜੀਵਨ ਦਾ ਦਾਤਾ ਸੋਮ ਉਨ੍ਹਾਂ ਦੇ ਪ੍ਰਮੁਖ ਦੇਵਤਿਆਂ ਵਿਚੋਂ ਸੀ। ਉਸ ਨੂੰ ਵਡਿਆਉਣ ਲਈ ਕੋਈ ਸਵਾ ਸੌ ਸੂਕ੍ਤ ਰਚੇ ਗਏ । ਉਪਾਸਕ ਨੂੰ ਸਦਾ ਸੋਮ ਦੀ ਬੂਟੀ ਅਤੇ ਉਸ ਦਾ ਰਸ ਚੇਤੇ ਰਹਿੰਦਾ ਸੀ, ਇਸ ਲਈ ਸੋਮ ਕਦੀ ਵੀ ਪੂਰੀ ਤਰ੍ਹਾਂ ਦੇਵਤਾ ਨਹੀਂ ਬਣ ਸਕਿਆ ਅਤੇ ਨਾ ਹੀ ਦੇਵਤਾ ਵਾਂਗ ਉਸ ਦੀ ਉਪਾਸਨਾ ਹੋ ਸਕੀ। ਫੇਰ ਵੀ ਉਹ ਇਕ ਪ੍ਰਮੁਖ ਦੇਵਤਾ ਹੈ। ਬੂਟੀ ਨੂੰ ਪੱਥਰਾਂ ਵਿਚ ਨਪੀੜ ਕੇ ਰਸ ਕੱਢਣ ਵੇਲੇ ਕੁਝ ਮੰਤਰ ਪੜ੍ਹੇ ਜਾਂਦੇ ਸਨ।

ਸੋਮ-ਰਸ ਪੀ ਕੇ ਰਿਸ਼ੀ ਕਹਿੰਦਾ ਹੈ : 'ਅਸੀਂ ਸੋਮ ਪੀ ਲਿਆ ਹੈ, ਅਸੀਂ ਅਮਰ ਹੋ ਗਏ ਹਾਂ, ਅਸੀਂ ਰੋਸ਼ਨੀ ਵਿਚ ਪੁਜ ਗਏ ਹਾਂ, ਅਸੀਂ ਦੇਵਤਿਆਂ ਵਿਚ ਪੁਜ ਗਏ ਹਾਂ।' ਹੌਲੀ ਹੌਲੀ ਸੋਮ ਵਿਚ ਰੋਗ ਦੂਰ ਕਰਨ ਦੀ ਸ਼ਕਤੀ ਵੀ ਆ ਜਾਂਦੀ ਹੈ, ਜਿਸ ਸਦਕਾ ਉਹ ਅੰਨ੍ਹੇ ਨੂੰ ਅੱਖਾਂ ਅਤੇ ਲੰਗੜੇ ਨੂੰ ਟੁਰਣ ਦੀ ਤਾਕਤ ਦੇਂਦਾ ਹੈ।

ਸੋਮ-ਰਸ, ਜਿਸ ਨੂੰ **ਮਧੁ** ਵੀ ਕਿਹਾ ਗਿਆ ਹੈ, ਭੂਰੇ ਜਾਂ ਲਾਲ ਰੰਗ ਦਾ ਹੈ। ਰਿਗਵੇਦ ਦੇ ਸਮੁੱਚੇ ਨੌਵੇਂ ਮੰਡਲ ਵਿਚ ਸਿਰਫ਼ ਸੋਮ-ਦੇਵਤਾ ਦੀ ਉਪਾਸਨਾ ਹੈ। ਨਾਲੇ, ਇਸ ਵਿਚ ਸੋਮ-ਰਸ ਕੱਢਣ ਅਤੇ ਯੱਗ ਵਿਚ ਇਸ ਦੀ ਵਰਤੋਂ ਦੇ ਤਰੀਕੇ ਦੱਸੇ ਗਏ ਹਨ। ਪੱਤਰਾਂ ਵਿਚ ਨਪੀੜਣ ਨਾਲ ਇਸ ਵਿਚੋਂ ਜੋ ਰਸ ਨਿਕਲਦਾ, ਉਸ ਵਿਚ ਦੁੱਧ ਮਿਲਾ ਕੇ ਉਸ ਨੂੰ ਗਰਮ ਕੀਤਾ ਜਾਂਦਾ। ਕਈ ਵਾਰੀ ਉਸ ਵਿਚ ਦਹੀਂ ਜਾਂ ਜੌਂ ਮਿਲਾਏ ਜਾਂਦੇ। ਦਿਨ ਵਿਚ ਤਿੰਨ ਵਾਰੀ ਇਸ ਨੂੰ ਤਿਆਰ ਕੀਤਾ ਜਾਂਦਾ ਅਤੇ ਦੇਵਤਿਆਂ ਨੂੰ ਸੋਮ ਪੀਣ ਲਈ ਸੱਦਿਆ ਜਾਂਦਾ ਸੀ।

ਸੋਮ-ਰਸ ਵਿਚ ਪਾਣੀ ਜ਼ਰੂਰ ਮਿਲਾਇਆ ਜਾਂਦਾ ਸੀ ਅਤੇ ਇਸੇ ਲਈ ਸੋਮ ਦਾ ਪਾਣੀ ਨਾਲ ਨੇੜੇ ਦਾ ਸੰਬੰਧ ਹੈ। ਉਹ ਇਕ ਤੁਪਕਾ ਹੈ, ਜੋ ਜਲ ਵਿਚ ਵਧਦਾ ਹੈ, ਉਹ ਜਲ ਦਾ ਬਾਲ ਹੈ। ਜਲ ਉਸ ਦੀ ਮਾਂ ਜਾਂ ਭੈਣ ਹੈ। ਉਹ ਨਦੀਆਂ ਦਾ ਰਾਜਾ ਹੈ। ਜਲ-ਰੂਪੀ ਗਊਆਂ ਵਿਚਾਲੇ ਉਹ ਇਕ ਬਲਦ ਹੈ। ਆਪਣੀ ਤਿੱਖੀ ਚਾਲ ਸਦਕਾ ਉਸ ਨੂੰ ਘੋੜਾ ਜਾਂ ਪੰਛੀ ਸਦਿਆ ਗਿਆ ਹੈ। ਪੀਲੇ ਰੰਗ ਸਦਕਾ ਉਸ ਨੂੰ ਸੂਰਜ ਵਰਗਾ ਕਿਹਾ ਗਿਆ ਹੈ।

ਉਸ ਦੇ ਪੀਣ ਨਾਲ ਅਨੰਦ ਮਿਲਦਾ ਹੈ, ਉਹ ਦੇਵਤਿਆਂ ਅਤੇ ਮਨੁੱਖਾਂ ਨੂੰ ਅਮਰ ਜੀਵਨ ਬਖ਼ਸ਼ਦਾ ਹੈ। ਸਭ ਦੇਵਤਿਆਂ ਨੇ ਅਮਰ ਹੋਣ ਲਈ ਉਸ ਨੂੰ ਪੀਤਾ। ਉਹ ਕਵੀਆਂ ਦਾ ਨੇਤਾ ਹੈ। ਉਸ ਦੇ ਨਸ਼ੇ ਦੀ ਤਾਕਤ ਨੇ ਇੰਦਰ ਨੂੰ ਵ੍ਰਿਤ੍ਰ ਨਾਲ ਲੜਾਈ ਲਈ ਤਿਆਰ ਕੀਤਾ। ਇਸੇ ਲਈ ਇੰਦਰ ਨਾਲ ਉਸ ਦਾ ਕਈ ਵੇਰ ਜ਼ਿਕਰ ਆਉਂਦਾ ਹੈ। ਸੋਮ ਸੁਰਗ ਵਿਚ ਰਹਿੰਦਾ ਹੈ, ਉਹ ਸੁਰਗ ਦਾ ਦੁੱਧ ਹੈ ਅਤੇ ਉਥੇ ਹੀ ਉਸ ਨੂੰ ਸਾਫ਼ ਕੀਤਾ ਜਾਂਦਾ ਹੈ। ਸੁਰਗ ਤੋਂ ਉਸ ਨੂੰ ਧਰਤੀ ਉਤੇ ਲਿਆਂਦਾ ਗਿਆ। ਸੋਮ ਬੂਟਿਆਂ ਦਾ ਪਤੀ ਹੈ। **ਅਥਰਵ-ਵੇਦ** ਵਿਚ ਸੋਮ ਨੂੰ ਚੰਦ੍ਰਮਾ ਸੱਦਿਆ ਗਿਆ ਹੈ ਅਤੇ ਬ੍ਰਾਹਮਣ-ਗ੍ਰੰਥਾਂ ਵਿਚ ਸੋਮ-ਚੰਦ੍ਰਮਾਂ ਦੀ ਇਕ-ਰੂਪਤਾ ਆਮ ਹੈ।

ਸੋਮ-ਰਸ ਤਿਆਰ ਕਰਕੇ ਦੇਵਤਿਆਂ ਦੀ ਭੇਟਾ ਕਰਨਾ ਈਰਾਨੀ ਪੂਜਾ ਦਾ ਵੀ ਜ਼ਰੂਰੀ ਹਿੱਸਾ ਸਮਝਿਆ ਜਾਂਦਾ ਸੀ। **ਅਵੇਸਤਾ** ਵਿਚ ਵੀ ਇਸ ਦਾ ਰਸ ਪੀਲਾ ਦੱਸਿਆ ਗਿਆ ਹੈ, ਜਿਸ ਵਿਚ ਪਾਣੀ ਰਲਾਇਆ ਜਾਂਦਾ ਸੀ। ਓਥੇ ਵੀ ਇਹ ਪਰਬਤਾਂ ਉਤੇ ਉੱਗਦਾ ਹੈ।

ਭਾਵੇਂ ਬਾਅਦ ਦੇ ਗ੍ਰੰਥਾਂ ਵਿਚ ਇਸ ਗੱਲ 'ਤੇ ਬੜਾ ਜ਼ੋਰ ਦਿੱਤਾ ਗਿਆ ਹੈ ਕਿ ਸੋਮ-ਰਸ ਭੰਗ ਨਹੀਂ ਹੈ, ਇਸ ਗੱਲ ਦਾ ਧਿਆਨ ਰੱਖਣਾ ਚਾਹੀਦਾ ਹੈ ਕਿ ਭੰਗ ਵਾਂਗ ਇਹ ਵੀ, ਖ਼ਮੀਰ ਉਠਾਏ ਬਗ਼ੈਰ ਹੀ, ਨਸ਼ਾ ਦੇਂਦਾ ਸੀ। ਸੁਰਗਵਾਸੀ ਰਾਹੁਲ

ਸਾਂਕ੍ਰਿਤ੍ਯਾਯਨ ਨੇ ਤਿਬਤੀ ਅਤੇ ਪਸ਼ਤੋ ਦੇ ਸ਼ਬਦ ਲੱਭ ਕੇ ਇਹ ਸਾਬਤ ਕੀਤਾ ਹੈ ਕਿ ਭੰਗ ਅਤੇ ਸੋਮ ਇੱਕੋ ਹੀ ਚੀਜ਼ ਹਨ।

੧. **ਪੰਜ ਕਬੀਲੇ** — ਭਾਵ ਸਮੁੱਚੀ ਲੋਕਾਈ ਤੋਂ ਹੈ।

੨. ਇਥੇ ਅਗਨੀ ਦੇਵਤਾ ਪੰਛੀ ਵਾਂਗ ਪੁਲਾੜ ਵਿਚ ਉਡਾਰੀਆਂ ਭਰ ਰਿਹਾ ਹੈ।

੩. ਸੋਮ-ਰਸ ਦੀ ਗਰਮੀ ਉਸ ਨੂੰ ਲਾਂਬੂ ਲਾਣ ਲਈ ਪ੍ਰੇਰਦੀ ਹੈ।

## ੧੮. ਰਾਤ

ਰਿਗ੍ਵੇਦ ਵਿਚ ਇਹ ਇਕੋ ਇਕ ਸੂਕ੍ਤ ਹੈ, ਜੋ **ਰਾਤ੍ਰੀ** ਨਾਂ ਹੇਠ ਰਾਤ ਦੀ ਦੇਵੀ ਦੀ ਉਸਤਤਿ ਕਰਦਾ ਹੈ। ਆਪਣੀ ਭੈਣ ਉਸ਼ਾ ਵਾਂਗ ਇਹ ਵੀ ਸੁਰਗ ਦੀ ਧੀ ਹੈ। ਇਸ ਦੀ ਕਲਪਨਾ ਕਾਲੀ ਰਾਤ ਦੇ ਰੂਪ ਵਜੋਂ ਨਹੀਂ, ਸਗੋਂ ਤਾਰਿਆਂ ਦੀ ਲੋਅ ਨਾਲ ਜਗਮਗਾਉਂਦੀ ਰਾਤ ਵਾਂਗ ਕੀਤੀ ਗਈ ਹੈ, ਜਿਸ ਦੀਆਂ ਅੱਖਾਂ ਝਿਲਮਿਲ ਕਰ ਰਹੀਆਂ ਹੋਣ। ਸੁਹਣੀ, ਸੱਜੀ ਇਹ ਰਾਤ-ਦੇਵੀ ਹਨੇਰੇ ਨੂੰ ਦੂਰ ਨਸਾ ਦੇਂਦੀ ਹੈ। ਇਸ ਦੇ ਆਉਣ 'ਤੇ ਮਨੁੱਖ, ਪਸ਼ੂ, ਪੰਛੀ ਸੌਂ ਜਾਂਦੇ ਹਨ। ਆਪਣੇ ਉਪਾਸਕਾਂ ਨੂੰ ਭੇੜੀਏ ਅਤੇ ਧਾੜਵੀ ਤੋਂ ਬਚਾਣ ਵਾਲੀ ਇਹ ਦੇਵੀ ਉਨ੍ਹਾਂ ਨੂੰ ਸੁਰਖਿਆ ਵਲ ਲੈ ਜਾਂਦੀ ਹੈ। **ਨਕ੍ਤ** ਨਾਮ **ਉਸ਼ਸ੍** ਨਾਲ ਮਿਲਾ ਕੇ ਰਾਤ ਅਤੇ ਉਸ਼ਾ ਨੂੰ ਇਕ ਜੋੜੇ ਦੇਵਤਾ ਦੇ ਰੂਪ ਵਿਚ ਰਿਗ੍ਦੇਵ ਦੇ ਲਗਭਗ ਵੀਹ ਮੰਤਰਾਂ ਵਿਚ ਪੂਜਿਆ ਗਿਆ ਹੈ।

੧. **ਲਹਿਰਵੰਤੀ** — ਰਾਤ ਜਿਵੇਂ ਇਕ ਵੱਡੀ ਨਦੀ ਹੋਵੇ।

## ੧੯. ਨਾਸਦੀਯ-ਸੂਕ੍ਤ

ਰਿਗ੍ਵੇਦ ਦੇ ਬਹੁਤਿਆਂ ਸੂਕ੍ਤਾਂ ਵਿਚ ਦੇਵਤਿਆਂ ਦੀ ਉਸਤਤਿ ਕੀਤੀ ਗਈ ਹੈ। ਉਨ੍ਹਾਂ ਵਿਚ ਦੇਵਤਿਆਂ ਕੋਲੋਂ ਸੰਸਾਰ ਦੀ ਤਾਕਤ, ਆਦਿ ਕਈ ਲੋੜੀਂਦੀਆਂ ਵਸਤਾਂ ਦੀ ਮੰਗ ਕੀਤੀ ਗਈ ਹੈ। ਪਰ ਸਮਾਂ ਪਾ ਕੇ ਸੰਸਾਰਕ ਲੋੜਾਂ ਦੀ ਪੂਰਤੀ ਰਤਾ ਸੌਖੀ ਹੋਣ ਲਗੀ, ਉਦੋਂ ਸਾਡੇ ਪੁਰਖਿਆਂ ਨੇ ਸ੍ਰਿਸ਼ਟੀ ਦੇ ਅਰੰਭ ਆਦਿ ਬਾਰੇ ਵਿਚਾਰ ਸ਼ੁਰੂ ਕੀਤਾ। ਉਨ੍ਹਾਂ ਦੀ ਇਸ ਸੋਚ-ਵਿਚਾਰ ਦਾ ਸਿੱਟਾ ਰਿਗ੍ਵੇਦ ਦੇ ਦਸਵੇਂ ਮੰਡਲ ਦੇ ਕੁਝ ਸੂਕ੍ਤਾਂ ਵਿਚ ਮਿਲਦਾ ਹੈ — ਇਨ੍ਹਾਂ ਵਿਚੋਂ ਨਾਸਦੀਯ ਸੂਕ੍ਤ ਪ੍ਰਮੁਖ ਹੈ।

ਸ੍ਰਿਸ਼ਟੀ ਸੰਬੰਧੀ ਸੂਕ੍ਤਾਂ ਵਿਚ ਇਹ ਸਭ ਤੋਂ ਸਪੱਸ਼ਟ ਹੈ ਅਤੇ ਸਭ ਤੋਂ ਗੰਭੀਰ ਤੇ ਮਹਤਵ-ਭਰਪੂਰ। ਪਰ ਸਪੱਸ਼ਟ ਸਮਝ ਨਾ ਆਉਣ ਵਾਲੀਆਂ ਗੱਲਾਂ ਇਸ ਵਿਚ ਏਨੀਆਂ ਵਧ ਹਨ ਕਿ ਸ਼ਾਇਦ ਇਹ ਸੂਕ੍ਤ ਸਭ ਤੋਂ ਵਧ ਰਹੱਸ-ਭਰਿਆ ਹੈ।

ਰਿਸ਼ੀ ਆਪਣੇ ਆਪ ਨੂੰ ਪੁਛਦਾ ਹੈ ਕਿ ਸਤ੍ ਅਸਤ੍ ਤੋਂ ਕਿਵੇਂ ਅੱਡ ਹੋਇਆ।

ਜਵਾਬ ਹੈ: ਸਤ੍ ਦਾ ਬੰਧਨ ਅਸਤ੍ ਵਿਚ ਹੈ। ਬੰਧਨ ਤੋਂ ਭਾਵ 'ਜਨਮ-ਸੰਬੰਧ' ਜਾਂ ਅੰਤਰ-ਸੁਭਾਅ ਤੋਂ ਹੈ। ਆਦਿਮ ਸਮੇਂ ਨਾ ਸਤ੍ ਸੀ ਤੇ ਨਾ ਅਸਤ੍, ਕੇਵਲ 'ਉਦਾਸੀਨ ਇਕ' ਸੀ। ਉਸ ਦੇ ਤਪਸ੍ ਨੇ (ਅਰਥਾਤ ਸ੍ਰਿਸ਼ਟੀ ਸੰਬੰਧੀ ਗਰਮੀ ਨੇ) ਉਤਪਤੀ ਨੂੰ ਸੰਭਵ ਬਣਾਇਆ। ਫੇਰ ਕਾਮ ਅਰਥਾਤ ਇੱਛਿਆ ਪ੍ਰਗਟ ਹੋਈ। ਇਸ ਤਰ੍ਹਾਂ ਉਤਪੰਨ **ਰੇਤਸ੍**, ਅਰਥਾਤ ਵੀਰਜ (ਏਥੇ ਇਹ ਸ਼ਬਦ ਕੇਵਲ ਸੰਕੇਤ-ਮਾਤਰ ਹਨ — ਪਿੱਛੋਂ ਦੇ ਵੀਰਜ ਆਦਿ ਨਾਲ ਇਨ੍ਹਾਂ ਦਾ ਕੋਈ ਸੰਬੰਧ ਨਹੀਂ ਸਮਝਣਾ ਚਾਹੀਦਾ) ਦੋ ਹਿੱਸਿਆਂ ਵਿਚ ਵੰਡਿਆ ਗਿਆ — ਅਰਥਾਤ ਨਰ-ਸ਼ਕਤੀ ਅਤੇ ਇਸਤ੍ਰੀ-ਸ਼ਕਤੀ। ਇਨ੍ਹਾਂ ਦੋਹਾਂ ਦਾ ਸੰਕੇਤ 'ਵੀਰਜ ਦੇਣਹਾਰ' ਅਤੇ 'ਵੀਰਜ ਧਾਰਨਹਾਰ' ਜਾਂ 'ਸ੍ਰਿਸ਼ਟੀ ਲਈ ਉਤਸਾਹ' ਅਤੇ 'ਸ੍ਵੈ-ਦਾਨ' — ਇਨ੍ਹਾਂ ਸ਼ਬਦਾਂ ਵਿਚ ਮਿਲਦਾ ਹੈ।

ਪਰ ਮਨੁੱਖ ਲਈ ਫੇਰ ਵੀ ਗੋਚਰ ਸ੍ਰਿਸ਼ਟੀ ਦਾ ਰਹੱਸ ਬਣਿਆ ਹੀ ਰਹਿੰਦਾ ਹੈ। ਦੇਵਤੇ ਇਸ ਦੇ ਰਚਨਹਾਰ ਨਹੀਂ, ਕਿਉਂਕਿ ਉਹ ਆਪ ਇਸ ਤੋਂ ਪਿੱਛੋਂ ਪਰਗਟ ਹੋਏ। ਇਸ ਸਮੁੱਚੀ ਸ੍ਰਿਸ਼ਟੀ ਦਾ ਕੋਈ ਇਕ ਦੇਖਣਹਾਰ ਅਵੱਸ਼ ਹੈ, ਪਰ ਇਹ ਪਤਾ ਨਹੀਂ ਕਿ ਉਸ ਨੇ ਆਪ ਇਸ ਸ੍ਰਿਸ਼ਟੀ ਦੀ ਸਿਰਜਨਾ ਕੀਤੀ ਅਤੇ ਇਹ ਵੀ ਪਤਾ ਨਹੀਂ ਕਿ ਉਸ ਨੂੰ ਆਪ ਇਸ ਬਾਰੇ ਕੀ ਕੁਝ ਪਤਾ ਹੈ।

੧. **ਰਜ** — ਅਰਥਾਤ ਧਰਤੀ ਆਕਾਸ਼ ਵਿਚਕਾਰ ਅਤੇ ਉਸ ਤੋਂ ਪਰ੍ਹਾਂ ਖ਼ਾਲੀ ਥਾਂ।
   **ਵਿਓਮ** — ਆਕਾਸ਼ ਦਾ ਉਤਲਾ ਹਿੱਸਾ, ਜਿਵੇਂ ਕਿਸੇ 'ਡਾਟ' ਦਾ ਉਤਲਾ ਹਿੱਸਾ ਹੋਵੇ।

੨. 'ਮਿਰਤੂ' ਦਾ ਸੰਕੇਤ ਮਾਤਲੋਕੀਆਂ ਵਲ ਹੈ ਅਤੇ 'ਅੰਮ੍ਰਿਤ' ਦਾ ਦੇਵਤਿਆਂ ਵਲ।

੩. ਪਹਿਲੇ ਬੀਜ ਦੇ ਵਾਸ-ਸਥਾਨ ਵਜੋਂ ਵਰਣਿਆ 'ਜਲ'। ਸ੍ਰਿਸ਼ਟੀ ਦੀ ਉਤਪਤੀ ਬਾਰੇ ਹਰ ਵਰਣਨ ਵਿਚ ਉਪਨਿਸ਼ਦਾਂ ਤੀਕ, ਇਸ 'ਜਲ' ਦਾ ਜ਼ਿਕਰ ਮਿਲਦਾ ਹੈ। ਕਿਤੇ ਕਿਤੇ ਜਿਵੇਂ ਏਥੇ, 'ਅੰਭ:' ਅਤੇ 'ਸਲਿਲ' ਨੂੰ (ਹੁਣ ਦੋਹਾਂ ਦਾ ਅਰਥ 'ਜਲ' ਕੀਤਾ ਜਾਂਦਾ ਹੈ) ਵਖ ਵਖ ਦਸਿਆ ਗਿਆ ਹੈ। ਸ਼ਾਇਦ ਪਹਿਲੇ ਤੋਂ ਭਾਵ ਸ੍ਰਿਸ਼ਟੀ-ਰਚਨਾ ਨਾ ਕਰਨ ਵਾਲੇ ਜਲ ਦਾ ਹੈ ਅਤੇ ਦੂਜੇ ਤੋਂ ਭਾਵ ਉਸ 'ਪਾਣੀ' ਦਾ ਹੈ, ਜਿਸ ਤੋਂ ਸ੍ਰਿਸ਼ਟੀ ਦਾ ਬੀਜ ਫੁਟ ਸਕੇ।

੪. ਅਸੀਂ ਇਥੇ 'ਸੁਧਾ' ਦਾ ਅਨੁਵਾਦ 'ਸ੍ਵੈ-ਚਾਲਤ ਸ਼ਕਤੀ' ਕੀਤਾ ਹੈ। ਇਸ ਤੋਂ ਭਾਵ 'ਨਰ' ਸ਼ਕਤੀ ਦਾ ਲਿਆ ਜਾਂਦਾ ਹੈ।
   'ਸ੍ਵੈ ਦਾ ਦਾਨ' ਤੋਂ ਭਾਵ 'ਮਾਦਾ' ਤਾਕਤ ਦਾ ਹੈ ਜੋ ਬੀਜ ਧਾਰ ਕੇ ਜਨਮ ਦੇਂਦੀ ਹੈ।

੫. ਇਸ ਰਿਚਾ ਦਾ ਅਰਥ ਸਪੱਸ਼ਟ ਨਹੀਂ ਹੈ। ਏਥੇ ਸ਼ਾਇਦ ਰਿਸ਼ੀ ਆਪਣੇ ਬਿਆਨ ਵਿਚ 'ਨਰ' ਅਤੇ 'ਮਾਦਾ' ਸ਼ਕਤੀਆਂ ਦੀ ਵੰਡ ਕਰ ਰਹੇ ਹਨ।

੬. **ਦੂਜੀ ਸ੍ਰਿਸ਼ਟੀ** — ਅਰਥਾਤ ਸਭ ਪਾਸੀਂ ਦਿਸ ਰਹੀ ਇਸ ਲੋਕਾਈ ਦੀ ਸਿਰਜਨਾ।

੭. **ਕਠ-ਉਪਨਿਸ਼ਦ੍**, II—੨੫, ਵਿਚ ਵੀ ਸ੍ਰਿਸ਼ਟੀ ਬਾਰੇ ਅਜਿਹਾ ਪ੍ਰਸ਼ਨ ਕੀਤਾ ਗਿਆ ਹੈ।

## ੨੦. ਤਪੀਆ ਜਟਧਾਰੀ

ਇਸ ਸੂਕ੍ਤ ਵਿਚ ਜਟਧਾਰੀ ਤਪਸਵੀ ਦੀ ਉਸਤਤਿ ਕੀਤੀ ਗਈ ਹੈ। ਕਵੀ ਉਸ ਦੀਆਂ ਵਖ ਵਖ ਅਵਸਥਾਵਾਂ ਦਾ ਵਰਣਨ ਕਰਦਾ ਹੈ। ਬੇਖ਼ੁਦੀ ਦੀ ਹਾਲਤ ਵਿਚ ਉਹ ਜੋ ਕੁਝ ਵੇਖਦਾ ਹੈ, ਉਸ ਦਾ ਵਰਣਨ ਕਰਦਾ ਹੈ। ਇਸ ਤੋਂ ਭਾਵ ਇਕ ਯੋਗੀ ਤੋਂ ਹੈ, ਜੋ ਕਿਸੇ ਹਦ ਤੀਕ ਰੁਦ੍ਰ ਦਾ ਉਪਾਸਕ ਹੀ ਹੈ, ਪਰ ਇਸ ਮੁਨੀ ਦਾ ਬ੍ਰਹਿਮੰਡ ਦੀ ਪਧਰ ਤੋਂ ਵਿਸ਼ਾਲ-ਸਰੀਰ ਹੋਣਾ, ਵਿਸ਼ਾਲ ਸਰੀਰ ਵਾਲੇ ਆਦਿਮ **ਪੁਰੁਸ਼** ਨੂੰ ਚੇਤੇ ਕਰਾਉਂਦਾ ਹੈ, ਜਿਸ ਦਾ ਦਸਵੇਂ ਮੰਡਲ ਵਿਚ ਬੜਾ ਜ਼ਿਕਰ ਹੈ। ਇਵੇਂ ਹੀ X — 119 ਸੂਕ੍ਤ ਵਿਚ ਸੋਮ-ਰਸ ਦੇ ਨਸ਼ੇ ਵਿਚ ਡੁੱਬੇ ਵਿਅਕਤੀ ਨਾਲ ਬ੍ਰਹਿਮੰਡ-ਵਿਆਪੀ ਵਿਸ਼ਾਲ-ਸਰੀਰੇ **ਪੁਰੁਸ਼** ਦਾ ਚਿੱਤਰ ਇਕਮਿਕ ਹੋ ਜਾਂਦਾ ਹੈ।

ਇਸ ਜਟਧਾਰੀ ਨੂੰ ਸਿਧਿਆਂ ਸੂਰਜ ਨਾਲ ਇਕ-ਰੂਪ ਕਰ ਕੇ ਤੱਕਣ ਦੀ ਕੋਈ ਲੋੜ ਨਹੀਂ ਸਿਵਾਏ ਉਦੋਂ (ਜਿਵੇਂ ੪ ਤੇ ੫ ਮੰਤ੍ਰਾਂ ਵਿਚ) ਜਦ ਉਸ ਦੇ ਬ੍ਰਹਿਮੰਡ ਉੱਤੇ ਛਾ ਜਾਣ ਵਾਲੇ ਵਰਣਨ ਵਿਚ ਸੂਰਜ ਦੇ ਕੁਝ ਪਖ ਨਜ਼ਰ ਆਉਣ।

੧. **ਵਿਹੁੰ** — ਉਹ ਦੇਵੀ ਔਖਧ ਜਿਸ ਨੂੰ ਪੀ ਕੇ ਮੁਨੀ ਲੋਕ ਧਿਆਨ ਮਗਨ ਹੋ ਜਾਂਦੇ ਹਨ।

੨. **ਪੌਣ-ਤੜਾਗੀ** — ਅਰਥਾਤ ਮੁਨੀਆਂ ਨੇ ਕੋਈ ਵੀ ਕਪੜਾ ਨਹੀਂ ਪਾਇਆ ਹੋਇਆ ਸੀ।

੩. ਇਹ ਰਿਚਾ ਮੁਨੀਆਂ ਕੋਲੋਂ ਅਖਵਾਈ ਗਈ ਹੈ।

੪. ਜਿਵੇਂ ਮੁਨੀ ਅਤੇ ਸੂਰਜ ਇਕਮਿਕ ਹਨ।

੫. **ਵਾਯੁ-ਦੇਵ** — ਇਸ ਸੂਕ੍ਤ ਵਿਚ ਵਾਯੂ ਦੇਵਤਾ ਦੀ ਬੜੀ ਮਹੱਤਾ ਦਰਸਾਈ ਗਈ ਹੈ।

੬. **ਕੁਨੰਨਮਾ** — ਵਾਯੂ ਦੇਵਤਾ ਦੀ 'ਦਾਸੀ'।

੭. **ਰੁਦ੍ਰ-ਦੇਵਤਾ** — ਜੋ ਬੜੇ ਤਿੱਖੇ ਸੁਭਾਅ ਵਾਲਾ ਹੈ ਅਤੇ ਨਾ ਸਿਰਫ਼ ਰੋਗ ਦੂਰ ਹੀ ਕਰਦਾ ਹੈ, ਸਗੋਂ ਰੋਹ ਚੜ੍ਹਨ 'ਤੇ ਰੋਗ ਲਾ ਵੀ ਦੇਂਦਾ ਹੈ।

## ੨੧. ਬਨ-ਦੇਵੀ

ਰਿਗ੍ਵੇਦ ਦੇ ਜਿਹੜੇ ਸੂਕ੍ਤ, ਕਵਿਤਾ ਵਜੋਂ ਸਭ ਤੋਂ ਸੁਹਣੇ ਹਨ, ਉਨ੍ਹਾਂ ਵਿਚੋਂ ਇਕ ਇਹ ਹੈ । ਇਸ ਵਿਚ ਸਿਰਫ਼ ਛੇ ਮੰਤ੍ਰ ਹਨ, ਪਰ ਇੰਨੇ ਥੋੜੇ ਮੰਤ੍ਰਾਂ ਰਾਹੀਂ ਕਵੀ ਇਕ ਅਦਭੁਤ ਵਾਤਾਵਰਣ ਸਿਰਜਣ ਵਿਚ ਖ਼ੂਬ ਸਫ਼ਲ ਹੋਇਆ ਹੈ ।

ਇਹ ਉਸ ਰਾਹਗੀਰ ਦੀ ਪ੍ਰਾਰਥਨਾ ਹੈ ਜਿਸ ਨੂੰ ਜੰਗਲ ਪਾਰ ਕਰਦਿਆਂ ਰਾਹ ਵਿਚ ਰਾਤ ਪੈ ਗਈ ਹੈ ਅਤੇ ਜੋ ਇਸ ਲਈ ਜੰਗਲ ਵਿਚ ਹੀ ਰਾਤ ਕੱਟਣ ਨੂੰ ਮਜਬੂਰ ਹੋਇਆ ਹੈ । ਸਾਰੀ ਕਵਿਤਾ ਉਸ ਦੀ ਬਨ-ਦੇਵੀ ਅਗੇ ਪ੍ਰਾਰਥਨਾ ਹੈ, ਤਾਂ ਜੁ ਉਹ ਰਾਤ ਚੈਨ ਨਾਲ ਕੱਟ ਸਕੇ । ਉਹ ਡਰ-ਭੈ ਸੰਸੇ, ਜੋ ਉਸ ਦੇ ਮਨ ਵਿਚ ਉਠਦੇ ਹਨ, ਉਹ ਅਵਾਜ਼ਾਂ ਜੋ ਉਸ ਨੂੰ ਸੁਣਾਈ ਦੇਂਦੀਆਂ ਹਨ, ਇਨ੍ਹਾਂ ਸਾਰਿਆਂ ਦਾ ਏਥੇ ਵਰਣਨ ਹੈ । ਕਿਤੇ ਉਸ ਨੂੰ ਜਾਪਦਾ ਹੈ ਕਿ ਗਾਵਾਂ ਚਰ ਰਹੀਆਂ ਹਨ, ਕਿਤੇ ਉਸ ਨੂੰ ਘਰ ਦਿਸਦਾ ਹੈ । ਸੰਝ ਹੋਣ 'ਤੇ, ਬਨ-ਦੇਵੀ ਦੀ ਹੋਂਦ ਇਵੇਂ ਪ੍ਰਤੀਤ ਹੁੰਦੀ ਹੈ ਜਿਵੇਂ ਕੋਈ ਗਾਂ ਚੀਕ ਰਹੀ ਹੋਵੇ । ਦੂਜੇ ਪਾਸੇ ਕੋਈ ਆਪਣੀ ਗਾਂ ਨੂੰ ਬੁਲਾ ਰਿਹਾ ਹੈ ਤੇ ਕੋਈ ਹੋਰ ਲੱਕੜਾਂ ਕੱਟ ਰਿਹਾ ਹੈ ਤੇ ਰਾਤ ਨੂੰ ਜੰਗਲ ਵਿਚ ਰਹਿਣ ਵਾਲਾ ਸੋਚਦਾ ਹੈ ਜਿਵੇਂ ਕਿਸੇ ਨੇ ਚੀਕ ਮਾਰੀ ਹੈ ।

ਅੰਤ ਵਿਚ ਬਨ ਦੀ 'ਅੰਜਨ-ਗੰਧ੍ ਸੁਗੰਧ ਵਾਲੜੀ' ਇਸ ਬਨ-ਦੇਵੀ ਨੂੰ ਰਿਸ਼ੀ ਨਮਸਕਾਰ ਕਰਦਾ ਹੈ ।

੧. ਜਿਵੇਂ ਕੋਈ ਰਾਜਾ ਜਾਂ ਕੋਈ ਹੋਰ ਵੱਡਾ ਮਨੁੱਖ ਜਲੂਸ ਕੱਢੀ ਜਾ ਰਿਹਾ ਹੈ ।

## ੨੨. ਇਕਸੁਰਤਾ

ਰਿਗ੍ਵੇਦ ਦੇ ਇਸ ਅਖ਼ੀਰਲੇ ਸੂਕ੍ਤ ਵਿਚ ਸਭ ਤੋਂ ਪਹਿਲਾਂ ਅਗਨੀ ਦੇਵਤਾ ਦੀ ਉਸਤਤਿ ਕੀਤੀ ਗਈ ਹੈ, ਉਵੇਂ ਹੀ ਜਿਵੇਂ ਸਭ ਤੋਂ ਪਹਿਲਾ ਸੂਕ੍ਤ ਉਸ ਨੂੰ ਭੇਟਾ ਕੀਤਾ ਗਿਆ ਹੈ । ਰਿਗ੍ਵੇਦ ਦਾ ਪਰਧਾਨ ਦੇਵਤਾ, ਇੰਦਰ ਤੋਂ ਛੁਟ, ਉਹੀ ਹੈ । ਬਾਕੀ ਤਿੰਨਾਂ ਮੰਤ੍ਰਾਂ ਵਿਚ ਇਕਸੁਰਤਾ ਦੀ, ਹਰ ਗੱਲ ਵਿਚ ਇਕ ਮਤ ਹੋ ਕੇ ਚੱਲਣ ਦੀ ਪਰਸ਼ੰਸਾ ਕੀਤੀ ਗਈ ਹੈ । ਪ੍ਰਾਰਥਨਾ ਇਹ ਹੈ ਕਿ ਜਿਵੇਂ ਸਾਡੇ ਦੇਵਤਾ ਯਗ-ਭੂਮ ਵਿਚ ਹਵੀ ਦੇ ਆਪਣੇ ਆਪਣੇ ਭਾਗ ਅੱਗੇ ਆ ਬੈਠਦੇ ਸਨ, ਉਵੇਂ ਹੀ ਸਾਡਾ ਵੀ ਆਪਸ ਵਿਚ ਪਿਆਰ ਹੋਵੇ । ਅਸੀਂ ਹਰ ਥਾਂ ਇਕ ਰਾਇ ਹੋ ਸਕੀਏ, ਸਾਡੇ ਵਿਚ ਕੋਈ ਮਤ-ਭੇਦ ਨਾ ਹੋਵੇ, ਸਾਡੀਆਂ ਸਭਾਵਾਂ ਇਕ-ਸੁਰ ਹੋਣ । ਸਾਡੇ ਸਾਰੇ ਕੰਮ ਸਾਂਝੇ ਹੋਣ, ਸਾਡੇ ਦਿਲ ਸਾਂਝੇ ਹੋਣ, ਅਤੇ ਸਾਡੇ ਦਿਮਾਗ਼ ਇਕ-ਮਤ ਹੋਣ ।

੧. **ਬੋਲ** — ਤੱਕੋ ਅਗਨੀ ਦੇਵਤਾ ਦੇ ਨੋਟਾਂ ਵਿਚ 'ਸਾਨੂੰ' ।

●